# ਵਰਿਆਮ

ਤ੪ਵਾਂ ਸਾਲ

ਅਪ੍ਰੈਲ ੨੦੦੯



ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥
ਵਸਾਖੀ ਸੰਨ ੧੬੯੯। ਦਸ਼ਮੇਸ਼ ਗੁਰੂ ਸੀਸ ਦੀ ਮੰਗ ਕਰਦੇ ਹੋਏ।

20/-

# ਹੋਲਾ ਮਹੱਲਾ ਸਮਾਗਮ ਸ੍ਰੀ ਭੈਣੀ ਸਾਹਿਬ ਤਸਵੀਰਾਂ ਵਿਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਕਰਦੇ ਹੋਏ। ਨਾਲ ਸੰਤ ਰਛਪਾਲ ਸਿੰਘ

ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ ਰਾਗੀ ਸਿੰਘਾਂ ਦਾ ਕੀਰਤਨ

# ਵਰਿਆਮ

ਅਪ੍ਰੈਲ - ੨੦੦੯
ਜਿਲਦ-੩੪
ਅੰਕ- ੬

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

ਸੰਪਾਦਕੀ ਨੋਟ

# ਲੋਕ ਸਭਾ ਦੀਆਂ ਚੋਣਾਂ

ਭਾਰਤ ਦੀ ਲੋਕ ਸਭਾ ਦੀਆਂ ਚੋਣਾਂ ਦਾ ਸੰਗਰਾਮ ਭੱਖ ਪਿਆ ਹੈ। ਕਿਤੇ ਮਿਤਰਾਂ ਨਾਲੋਂ ਤੋੜ ਵਿਛੋੜੇ ਹੋ ਰਹੇ ਹਨ ਕਿਤੇ ਨਵੇਂ ਯਾਰ ਬਣ ਰਹੇ ਹਨ। ਭਾਰਤ ਦੇ ਗਵਾਂਢੀ ਦੇਸ਼ ਜੋ ਇਸ ਦੇ ਨਾਲ ਹੀ ਆਜ਼ਾਦ ਹੋਏ, ਉਹਨਾਂ ਵਿਚ ਕਈ ਵਾਰ ਫੌਜੀ ਰਾਜ ਪਲਟੇ ਹੋਏ ਹਨ ਪਰ ਭਾਰਤ ਕਿਸੇ ਨਾ ਕਿਸੇ ਤਰ੍ਹਾਂ ਲੋਕਤੰਤਰੀ ਪ੍ਰਣਾਲੀ ਨੂੰ ਕਾਇਮ ਰੱਖ ਰਿਹਾ ਹੈ। ਲੱਖ ਦੋਸ਼ਾਂ ਅਤੇ ਖਾਮੀਆਂ ਦੇ ਬਾਵਜੂਦ ਭਾਰਤ ਦੇ ਲੋਕ ਰਾਜ ਨੂੰ ਜੰਤਾ ਨੇ ਕਾਇਮ ਰੱਖਿਆ ਹੈ। ਵੱਖ-ਵੱਖ ਸਮਿਆਂ ਤੇ ਵੱਖਰੀ-ਵੱਖਰੀ ਸੋਚ ਵਾਲੀਆਂ ਪਾਰਟੀਆਂ ਰਾਜ ਸੱਤਾ ਤੇ ਕਾਬਜ ਹੋਈਆਂ ਹਨ ਪਰ ਇਹ ਰਾਜ ਪਲਟਾ ਵੋਟਾਂ ਦੇ ਆਧਾਰ ਤੇ ਬੜੇ ਆਰਾਮ ਨਾਲ ਹੁੰਦਾ ਰਿਹਾ ਹੈ।

ਬਹੁਤ ਕੜਵੇ ਮਿਠੇ ਬੋਲ ਬੁਲਾਰੇ ਅਤੇ ਠੰਡੇ ਤੱਤੇ ਬਿਆਨਾਂ ਦੇ ਬਾਵਜੂਦ ਅੰਤ ਨੂੰ ਲੋਕਾਂ ਨੇ ਲੋਕਤੰਤਰੀ ਪ੍ਰਣਾਲੀ ਨੂੰ ਕਾਇਮ ਰੱਖਿਆ ਹੈ। ਇਹ ਭਾਰਤ ਦੇ ਲੋਕਾਂ ਦੀ ਸੂਝ ਅਤੇ ਸਮਝਦਾਰੀ ਦਾ ਕ੍ਰਿਸ਼ਮਾ ਹੈ। ਜੇ ਭਾਰਤ ਦੇ ਲੋਕ ਕੁਝ ਸਮਾਂ ਹੋਰ ਇਸ ਗੱਲ ਨੂੰ ਕਾਇਮ ਰੱਖ ਸਕੇ ਤਾਂ ਜਿਥੇ ਇਸ ਦਾ ਅਸਰ ਭਾਰਤ ਦੀ ਆਰਥਿਕਤਾ ਅਤੇ ਰਾਜ ਤੰਤਰ ਤੇ ਪਵੇਗਾ ਉਥੇ ਦੁਨੀਆ ਦੇ ਹੋਰ ਦੇਸ਼ਾਂ ਲਈ ਵੀ ਲਾਭਦਾਇਕ ਹੋਵੇਗਾ। ਸਾਡੀ ਅਪੀਲ ਤਾਂ ਭਾਰਤ ਦੇ ਸਿਆਣੇ ਲੋਕਾਂ ਨੂੰ ਇਹ ਹੀ ਹੈ ਕਿ ਉਹ ਇਸ ਵਾਰ ਬਗੈਰ ਲਾਲਚ ਦੇ ਸ਼ਰਾਬ ਅਤੇ ਹੋਰ ਨਸ਼ਿਆਂ ਦੀ ਸੇਵਾ ਕਬੂਲਣ ਤੋਂ ਬਗੈਰ ਆਪਣੀ ਅੰਤਰ ਆਤਮਾ ਦੀ ਆਵਾਜ਼ ਤੇ ਵੋਟ ਪਾਉਣ ਅਤੇ ਵੋਟ ਜ਼ਰੂਰ ਪਾਉਣ।

# ਸਤਿਗੁਰੂ ਜਗਜੀਤ ਸਿੰਘ : ਸਿੰਘਾਸਨ ਦੀ ਅੱਧੀ ਸਦੀ

ਅਸੀਂ ਵਰਿਆਮ ਦੇ ਨਵੰਬਰ ੨੦੦੯ ਦੇ ਵਿਸ਼ੇਸ਼ ਸਤਿਗੁਰੂ ਜਗਜੀਤ ਸਿੰਘ ਅੰਕ ਦੇ ਸੰਪਾਦਕੀ ਵਿਚ ਲਿਖਿਆ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਾਜਪੋਸ਼ੀ ਦਾ ਪੰਜਾਹਵਾਂ ਸਾਲ ਸ਼ੁਰੂ ਹੋ ਚੁੱਕਾ ਹੈ। ਹੁਣ ਸਪਤਾਹਕ ਸਤਿਜੁਗ ਨੇ ਆਪਣਾ ਸ਼ਾਨਦਾਰ ਸਾਲਾਨਾ ਅੰਕ ਵੀ ਗੁਰਗੱਦੀ ਦੀ ਅਰਧ ਸ਼ਤਾਬਦੀ ਨੂੰ ਸਮਰਪਿਤ ਕੀਤਾ ਹੈ। ਹੋਲੇ ਮਹੱਲੇ ਦੇ ਸਮਾਗਮ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਦਰਬਾਰ ਨੇ ਫੈਸਲਾ ਕੀਤਾ ਕਿ ਇਹ ਅਵਸਰ ਵੱਡੀ ਪੱਧਰ ਤੇ ਸਾਰਾ ਸਾਲ ਮਨਾਇਆ ਜਾਵੇ। ਇਸ ਮੰਤਵ ਦਾ ਐਲਾਨ ਵੀ ਭਰੇ ਦੀਵਾਨ ਵਿਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕੀਤਾ।

ਇਸ ਪ੍ਰਸਤਾਵਿਤ ਪ੍ਰੋਗਰਾਮ ਅਨੁਸਾਰ ਬਹੁਤ ਸਾਰੇ ਪਾਠ, ਨਾਮ ਸਿਮਰਨ ਦੀਆਂ ਵਰਨੀਆਂ, ਹਵਨ ਯੱਗ, ਖੇਡਾਂ ਦੇ ਟੂਰਨਾਮੈਂਟ, ਸੰਗੀਤ ਸਮਾਗਮ, ਪੁਸਤਕਾਂ ਦਾ ਪ੍ਰਕਾਸ਼ਨ ਅਤੇ ਦੇਸ਼ ਵਿਦੇਸ਼ ਵਿਚ ਭਾਰੀ ਸਮਾਗਮਾਂ ਦੀ ਵਿਉਂਤ ਬੰਦੀ ਹੈ ਜੋ ਸੰਗਤਾਂ ਨੂੰ ਵਿਧੀਵਤ ਤੌਰ ਤੇ ਦੱਸੀ ਜਾਵੇਗੀ। ਇਸ ਅਵਸਰ ਲਈ ਸੰਗਤਾਂ ਵਿਚ ਅਥਾਹ ਜੋਸ਼ ਅਤੇ ਸ਼ਰਧਾ ਦਾ ਪ੍ਰਗਟਾਵਾ ਹੋਇਆ। ਦਰਬਾਰ ਦੀ ਭਰਵੀਂ-ਮੀਟਿੰਗ ਵਿਚ ਦੇਸ਼ ਵਿਦੇਸ਼ ਤੋਂ ਇਕੱਤਰ ਹੋਏ ਨੁਮਾਇੰਦਿਆਂ ਨੇ ਭਰਪੂਰ ਹਿਸਾ ਲਿਆ ਅਤੇ ਬਹੁਮੁੱਲੇ ਸੁਝਾਅ ਦਿੱਤੇ।

ਅਸੀਂ ਸਮਝਦੇ ਹਾਂ ਕਿ ਕਿਸੇ ਵੀ ਆਯੋਜਨ ਦੀ ਕਾਮਯਾਬੀ ਉਸਦੇ ਅਮਲੀ ਰੂਪ ਵਿਚ ਹੋਣ ਉਤੇ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਹ ਸਾਲ ਵਿਚ ਅਦੁੱਤੀ ਅਗਵਾਈ ਕਰਕੇ ਨਾਮਧਾਰੀਆਂ ਨੂੰ ਹੀ ਉਨਤੀ ਦੀਆਂ ਸਿਖਰਾਂ ਤੇ ਹਰ ਮੈਦਾਨ ਨਹੀਂ ਪਹੁੰਚਾਇਆ ਸਗੋਂ ਅੰਤਰਾਸ਼ਟਰੀ ਤੌਰ ਤੇ ਨਾਮਧਾਰੀ ਘੇਰੇ ਤੋਂ ਬਾਹਰ ਵੀ ਮਾਨਵਤਾ ਦੀ ਅਗਵਾਈ ਕੀਤੀ ਹੈ ਅਤੇ ਸੜਦੀ ਬਲਦੀ ਦੁਨੀਆ ਵਿਚ ਠੰਢ ਵਰਤਾਉਣ ਦਾ ਪਰੋਪਕਾਰ ਕੀਤਾ ਹੈ। ਇਸੇ ਕਾਰਨ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਦਾ ਚਹੁੰ ਕੂੰਟਾਂ ਵਿਚ ਸਨਮਾਨ ਹੈ।

ਇਸ ਅਵਸਰ ਨੂੰ ਮਨਾਉਣ ਦੀ ਮੁੱਢਲੀ ਜ਼ੁੰਮੇਵਾਰੀ ਤਾਂ ਨਾਮਧਾਰੀ ਸੰਗਤਾਂ ਦੇ ਮੋਢਿਆਂ ਤੇ ਹੈ ਅਤੇ ਉਹ ਇਸ ਨੂੰ ਨਿਭਾਉਣਗੇ ਵੀ। ਸਾਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਕਿ ਅਜਿਹੀਆਂ ਖਬਰਾਂ ਆ ਰਹੀਆਂ ਹਨ ਕਿ ਸੰਗਤਾਂ ਨੇ ਕੇਂਦਰੀ ਨਿਰਦੇਸ਼ ਤੋਂ ਇਲਾਵਾ ਵੀ ਆਪਣੇ ਆਪਣੇ ਥਾਂ ਇਹ ਪ੍ਰੋਗਰਾਮ ਉਲੀਕ ਵੀ ਲਏ ਹਨ। ਅਸੀਂ ਵਰਿਆਮ ਵਲੋਂ ਸਮੂਹ ਸੰਗਤਾਂ ਅਤੇ ਕੇਂਦਰੀ ਜਥੇਬੰਦੀ ਅਤੇ ਨਾਮਧਾਰੀ ਦਰਬਾਰ ਨੂੰ ਪੂਰਨ ਸਹਿਯੋਗ ਦੇਵਾਂਗੇ। ਅਸੀਂ ਸਮੂਹ ਸੰਗਤਾਂ ਨੂੰ ਵੀ ਅਪੀਲ ਕਰਦੇ ਹਾਂ ਕਿ ਇਸ ਯਾਦਗਾਰੀ ਅਵਸਰ ਨੂੰ ਸੱਚ ਮੁੱਚ ਸਦਾ ਯਾਦ ਰਹਿਣ ਵਾਲਾ ਬਨਾਉਣ ਲਈ ਕਮਰਕੱਸੇ ਕਰ ਲੈਣ।

# ਹੰਸਪਾਲ ਮੈਂਬਰ ਘੱਟ ਗਿਣਤੀ ਕਮਿਸ਼ਨ

ਭਾਰਤ ਇਕ ਲੋਕਤੰਤਰ ਦੇਸ਼ ਹੈ। ਏਥੇ ਸਰਕਾਰ ਵੋਟਾਂ ਨਾਲ ਬਹੁ-ਗਿਣਤੀ ਦੇ ਆਧਾਰ ਤੇ ਬਣਦੀ ਹੈ। ਜਿਸ ਪਾਸੇ ਵੋਟਾਂ ਜ਼ਿਆਦਾ ਉਹ ਹੀ ਹੁਕਮਰਾਨ। ਇਹ ਅਸੂਲ ਉਤੋਂ ਤਾਂ ਬਹੁਤ ਚੰਗਾ ਲੱਗਦਾ ਹੈ ਕਿਉਂਕਿ ਪਹਿਲੇ ਸਮਿਆਂ ਵਿਚ ਅਸੂਲ ਇਹ ਸੀ ਕਿ ਜਿਸ ਕੀ ਲਾਠੀ ਉਸ ਕੀ ਭੈਂਸ ਭਾਵ ਜਿਹੜਾ ਲੜਣ ਭਿੜਣ ਵਿਚ ਤਗੜਾ ਉਹ ਹੁਕਮਰਾਨ। ਪਰ ਹੁਣ ਫਰਕ ਇਹ ਪਿਆ ਕਿ ਹਥਿਆਰਾਂ ਨਾਲ ਲੜਣ ਭਿੜਨ ਦੀ ਥਾਂ ਵੋਟ ਮਤਾਂ ਨਾਲ ਲੜਾਈ ਹੁੰਦੀ ਹੈ। ਇਸ ਸੁੰਦਰ ਦਿਸਦੇ ਵਰਤਾਰੇ ਵਿਚ ਵੀ ਭਾਰੀ ਨੁਕਸ ਹਨ। ਇਥੇ ਭਾਰਤ ਦੇਸ਼ ਵਿਚ ਬਹੁਤ ਸਾਰੇ ਧਰਮ ਅਤੇ ਜਾਤੀਆਂ ਹਨ। ਕੁਝ ਤਾਂ ਬਹੁਤ ਭਾਰੀ ਗਿਣਤੀ ਵਾਲੇ ਹਨ ਕੁਝ ਘੱਟ ਗਿਣਤੀ ਵਾਲੇ। ਜਿਵੇਂ ਹਿੰਦੂ ਸਰੂਪ ਵਾਲੇ ਲੋਕ ਜ਼ਿਆਦਾ ਗਿਣਤੀ ਵਿਚ ਹਨ ਅਤੇ ਬਾਕੀ ਮੁਸਲਿਮ, ਸਿੱਖ, ਇਸਾਈ ਥੋੜੀ ਲੱਗਦੇ ਲੋਕ ਘੱਟ ਗਿਣਤੀ ਵਿਚ ਹਨ। ਕਈ ਪਾਰਟੀਆਂ ਤਾਂ ਵੱਖ-ਵੱਖ ਗਿਣਤੀਆਂ ਵਾਲੇ ਧਰਮਾਂ ਦੇ ਠੇਕੇਦਾਰ ਬਣ ਕੇ ਉਹਨਾਂ ਦੀਆਂ ਵੋਟਾਂ ਦੇ ਆਧਾਰ ਤੇ ਰਾਜਸੀ ਤਾਕਤ ਪ੍ਰਾਪਤ ਕਰਦੀਆਂ ਹਨ। ਜੇ ਸਾਰੇ ਲੋਕ ਫਿਰਕੂ ਸੋਚ ਵਾਲੇ ਹੋ ਜਾਣ ਤਾਂ ਥੋਹੜੀ ਗਿਣਤੀ ਵਾਲੇ ਲੋਕਾਂ ਵਾਸਤੇ ਤਾਂ ਸਦਾ ਲਈ ਹੀ ਨੁਕਸਾਨ ਵਾਲੀ ਗੱਲ ਹੋਈ। ਉਹਨਾਂ ਵਾਸਤੇ ਤਾਂ ਜਮਹੂਰੀਅਤ ਜਾਂ ਲੋਕਤੰਤਰ ਘਾਟੇ ਵਾਲਾ ਸੌਦਾ ਹੀ ਹੋਇਆ। ਚੰਗੀ ਗੱਲ ਇਹ ਹੈ ਕਿ ਅਜੇ ਸਾਰੇ ਭਾਰਤੀਆਂ ਦੀ ਮਾਨਸਿਕਤਾ ਸੰਪ੍ਰਦਾਇਕ ਨਹੀਂ ਹੋਈ ਅਤੇ ਭਾਰਤੀ ਲੋਕਤੰਤਰ ਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਘੱਟ ਗਿਣਤੀ ਵਾਲੇ ਧਰਮਾਂ ਫਿਰਕਿਆਂ ਦੇ ਲੋਕਾਂ ਦੀ ਮੁਸ਼ਕਿਲਾਂ ਦਾ ਧਿਆਨ ਨਾ ਰੱਖਿਆ ਗਿਆ ਤਾਂ ਸਾਡਾ ਜਮਹੂਰੀ ਢਾਂਚਾ ਢਹਿ ਢੇਰੀ ਹੋ ਜਾਵੇਗਾ। ਇਸ ਵਾਸਤੇ ਭਾਰਤ ਸਰਕਾਰ ਨੇ ਘੱਟ ਗਿਣਤੀ ਲੋਕਾਂ ਦੀਆਂ ਸ਼ਕਾਇਤਾਂ ਨਜਿਠਣ ਲਈ ਇਕ ਕਮਿਸ਼ਨ ਬਣਾਇਆ ਹੋਇਆ ਹੈ ਜੋ ਘਟ ਗਿਣਤੀ ਵਾਲੇ ਭਾਈਚਾਰੇ ਦੀਆਂ ਯੋਗ ਸ਼ਕਾਇਤਾਂ/ ਮੁਸ਼ਕਲਾਂ ਦਾ ਨਿਵਾਰਨ ਕਰਨ ਦਾ ਜਤਨ ਕਰਦਾ ਹੈ।

ਇਸ ਦੇ ਮੈਂਬਰ ਵੱਖ-ਵੱਖ ਘੱਟ ਗਿਣਤੀ ਭਾਈਚਾਰੇ ਚੋਂ ਹੁੰਦੇ ਹਨ ਅਤੇ ਇਸ ਦੇ ਮੈਂਬਰਾਂ ਦੀ ਹੈਸੀਅਤ ਕੇਂਦਰੀ ਮੰਤਰੀਆਂ ਬਰਾਬਰ ਹੁੰਦੀ ਹੈ। ਇਹਨਾਂ ਦੀ ਪਹੁੰਚ ਕੇਂਦਰੀ ਸਰਕਾਰ ਤੱਕ ਤਾ ਹੁੰਦੀ ਹੀ ਹੈ।

ਭਾਰਤ ਸਰਕਾਰ ਨੇ ਇਸ ਕਮਿਸ਼ਨ ਦੇ ਇਕ ਮੈਂਬਰ ਵਜੋਂ ਰਾਜ ਸਭਾ ਦੇ ਬਾਰਾਂ ਸਾਲ ਮੈਂਬਰ ਰਹਿ ਚੁੱਕੇ ਅਤੇ ਪੰਜਾਬ ਕਾਂਗਰਸ ਦੇ ਸਫਲ ਪ੍ਰਧਾਨ ਰਹੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਨਿਯੁਕਤ ਕੀਤਾ ਹੈ। (ਕਿਸੇ ਸਮੇਂ ਇਸ ਕਮਿਸ਼ਨ ਦੇ ਮੁੱਖੀ ਵਰਤਮਾਨ ਰਾਜ ਸਭਾ ਮੈਂਬਰ ਸ. ਤਰਲੋਚਨ ਸਿੰਘ ਰਹੇ ਹਨ) ਅਸੀਂ ਸਮਝਦੇ ਹਾਂ ਕਿ ਭਾਰਤ ਸਰਕਾਰ ਦਾ ਇਹ ਬਹੁਤ ਹੀ ਸਹੀ ਫੈਸਲਾ ਹੈ। ਸ. ਹੰਸਪਾਲ ਇਕ ਬਹੁਤ ਸਾਊ ਸ਼ਾਇਸਤਾ ਅਤੇ ਪੜ੍ਹੇ ਲਿਖੇ ਨਿਮਰ ਅਤੇ ਮਿਲਵਰਤਨੀ ਵਿਅਕਤੀ ਹਨ। ਉਹ ਉਸ ਭਾਈਚਾਰੇ ਨਾਲ ਸਬੰਧਤ ਹਨ ਭਾਵ ਨਾਮਧਾਰੀ ਭਾਈਚਾਰੇ ਨਾਲ ਜਿਸ ਦੀ ਸੋਚ ਸਦਾ ਹੀ ਉਸਾਰੂ ਗੈਰ ਫਿਰਕੂ ਅਤੇ ਅਗਾਂਹ ਵਧੂ ਰਹੀ ਹੈ। ਭਾਰਤ ਵਿਚ ਸਿੱਖ ਲੋਕ ਮਾਇਨਾਰਿਟੀ (ਘੱਟ ਗਿਣਤੀ) ਹਨ ਅਤੇ ਅਗੋਂ ਸਿੱਖ ਮਾਇਨਾਰਿਟੀ 'ਚੋਂ ਨਾਮਧਾਰੀ ਹੋਰ ਮਾਇਨਾਰਿਟੀ ਵਿਚ ਹਨ। ਇਸ ਕਰਕੇ ਹੰਸਪਾਲ ਜੀ ਘੱਟ ਗਿਣਤੀ ਲੋਕਾਂ ਦੀ ਸਮੱਸਿਆਵਾਂ ਦੀ ਨਬਜ਼ ਪਛਾਣਦੇ ਹਨ। ਇਹ ਬਹੁਤ ਅਹਿਮ ਜ਼ਿੰਮੇਵਾਰੀ ਵਾਲਾ ਕਾਰਜ ਹੈ ਅਤੇ ਜੇ ਬੰਦਾ ਚਾਹੇ ਤਾਂ ਦੇਸ਼ ਦੇ ਭਲੇ ਲਈ ਬਹੁਤ ਕੁਝ ਕਰ ਸਕਦਾ ਹੈ। ਅਸੀਂ ਹੰਸਪਾਲ ਜੀ ਨੂੰ ਇਸ ਜ਼ਿੰਮੇਵਾਰੀ ਮਿਲਣ ਤੇ ਵਧਾਈ ਦਿੰਦੇ ਹਾਂ ਅਤੇ ਉਹਨਾਂ ਦੀ ਕਾਮਯਾਬੀ ਲਈ ਅਰਦਾਸ ਵੀ ਕਰਦੇ ਹਾਂ।

# ਬੀਬੀ ਰਸ਼ਪਾਲ ਕੌਰ

ਸਵਰਗੀ ਸਰਦਾਰ ਗੁਰਚੈਨ ਸਿੰਘ ਫਲੋਰਾ (ਨੈਰੋਬੀ-ਕੀਨੀਆ) ਦੇ ਘਰੋਂ ਬੀਬੀ ਰਸ਼ਪਾਲ ਕੌਰ ਵੀ ਇੰਗਲੈਂਡ ਵਿਚ ੨੦ ਮਾਰਚ ੨੦੦੯ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਪਿਛਲੇ ਕੁਝ ਸਾਲਾਂ ਤੋਂ ਆਪ ਬੀਮਾਰ ਸਨ ਅਤੇ ਲੈਸਟਰ ਦੇ ਕੋਲ ਇਕ ਕਸਬੇ ਕੋਲਵਿਲ ਵਿਚ ਆਪਣੇ ਸਪੁੱਤਰਾਂ ਸ. ਕੁਲਦੀਪ ਸਿੰਘ ਅਤੇ ਅਮ੍ਰਿਤਪਾਲ ਸਿੰਘ ਪਰਿਵਾਰਾਂ ਕੋਲ ਸਨ। ਆਪਣੇ ਜੀਵਨ ਵਿਚ ਉਹਨਾਂ ਨੇ ਸ. ਗੁਰਚੈਨ ਸਿੰਘ ਜੀ ਦੇ ਨਾਲ ਐਸ਼ਵਰਜ ਦੀਆਂ ਸਿਖਰਾਂ ਵੀ ਦੇਖੀਆਂ ਪਰ ਫਲੋਰਾ ਸਾਹਿਬ ਦੇ ਅਚਾਨਕ ਤੁਰ ਜਾਣ ਬਾਦ ਬੀਬੀ ਜੀ ਦੇਹ ਕਰਕੇ ਢਿਲੇ ਹੀ ਰਹੇ। ਸਾਡੀਆਂ ਦੋ ਧੀਆਂ ਦੀ ਸੱਸ ਮਾਤਾ ਹੋਣ ਕਰਕੇ ਸਾਨੂੰ ਉਹਨਾਂ ਨੂੰ ਨੇੜਿਓਂ ਦੇਖਣ ਦਾ ਮੌਕਾ ਮਿਲਿਆ ਹੈ। ਉਹ ਕਿਵੇਂ ਸਾਰੀ ਉਮਰ ਸਤਿਗੁਰਾਂ ਦੇ ਆਦਰਸ਼ਾਂ ਤੇ ਚਲੇ ਅਤੇ ਆਪਣੇ ਪਰਿਵਾਰ ਨੂੰ ਸੇਧ ਦਿੱਤੀ। ੨੪ ਮਾਰਚ ੨੦੦੯ ਮੰਗਲਵਾਰ ਨੂੰ ਉਹਨਾਂ ਦੀ ਦੇਹ ਦਾ ਸਸਕਾਰ ਕਰ ਦਿੱਤਾ ਗਿਆ। ਆਵਣ ਜਾਣ ਦਾ ਅਜਬ ਖੇਲ ਹੈ ਪਰ ਇਹ ਨਿਰੰਤਰ ਵਾਪਰਦਾ ਹੈ। ਅਸੀਂ ਭਾਣੇ ਅਗੇ ਸਿਰ ਹੀ ਝੁਕਾ ਸਕਦੇ ਹਾਂ। ਸਤਿਗੁਰੂ ਜੀ ਪਰਿਵਾਰ ਉਤੇ ਮਿਹਰ ਭਰਿਆ ਹੱਥ ਰੱਖਣ।

*—ਜਗਦੀਸ਼ ਸਿੰਘ ਵਰਿਆਮ*

# ਕੂਕਾ-ਅੰਦੋਲਨ ਦਾ 'ਭਾਮਾ ਸ਼ਾਹ' ਸ. ਮੰਗਲ ਸਿੰਘ ਬਿਸ਼ਨਪੁਰਾ

—ਸੁਵਰਨ ਸਿੰਘ ਵਿਰਕ

"ਬਾਲ ਅਵਸਥਾ ਵਿਚ 'ਬ੍ਰਿਜੇਸ਼' ਨੇ
ਅਦਭੁਤ ਮੂਰਤਿ ਚੀਨੀ।
ਸਿਰ ਤੇ ਖੜਾ ਹੱਥ ਸਿਮਰਨੀ
ਚੜ੍ਹਿਆ ਬਾਂਕੀ ਚੀਨੀ।
ਜਿਸਦੀ ਮਿਠੀ ਬਾਣੀ ਅਗੇ
ਫਿਕੀ ਲਗੇ ਚੀਨੀ।
ਦਰਸ਼ਨ ਕਰਕੇ ਨੇਤਰ ਵਿਗਸਦੇ
ਜਿਉਂ ਰਵਿਪਿਖ ਗੁਲਚੀਨੀ।"[1]

ਸਿੱਖ ਪੰਥ ਦੇ ਮਹਾਨ ਵਿਦਵਾਨ, ਮਹਾਨ-ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਜੀ ਨਾਭਾ, ਕਵਿਤਾ ਵਿਚ ਉਪਨਾਮ 'ਬ੍ਰਿਜੇਸ਼' ਵੀ ਵਰਤ ਲੈਂਦੇ ਸਨ, ਜਿਸ ਦਾ ਅਰਥ ਵੀ ਕਾਹਨ (ਕ੍ਰਿਸ਼ਨ) ਜੀ ਹੈ। ਉਹਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚੀਨੀ ਘੋੜੀ ਤੇ ਸੁਆਰ ਹੋਇਆਂ ਦੇ 'ਅਦਭੁਤ ਦਰਸ਼ਨ' ਬਾਲ ਉਮਰ ਵਿਚ ਕੀਤੇ ਸਨ ਜੋ ਦਰਸ਼ਨ ਸਾਰੀ ਉਮਰ, ਉਹਨਾਂ ਦੇ, ਹੋਰ ਅਣਗਿਣਤ ਸੰਗਤਾਂ ਜਿਉਂ ਮਨ ਮਸਤਕ ਵਿਚ ਵੱਸਦੇ ਰਹੇ ਸਨ। ਚੀਨੀ ਘੋੜੀ ਦੀ ਸੁਆਰੀ ਕਰਨ ਸਦਕਾ ਹੀ ਨਾਮਧਾਰੀ ਪੰਥ ਸਤਿਗੁਰੂ ਜੀ ਨੂੰ 'ਚੀਨੀ ਵਾਲਾ' ਚੀਨੀ ਵਾਲਾ ਸਤਿਗੁਰੂ, 'ਚੀਨੀ ਵਾਲਾ ਪਾਤਸ਼ਾਹ', 'ਚੀਨੀ ਅਸਵਾਰ' ਕਹਿ ਕੇ ਯਾਦ ਕਰਦਾ ਆ ਰਿਹਾ ਹੈ। ਭਾਵੇਂ ਉਹ ਨਾਮਧਾਰੀ-ਦੀਵਾਨ ਹੋਣ ਤੇ ਭਾਵੇਂ ਨਾਮਧਾਰੀ ਸਿੰਘਾਂ ਦੇ ਸਮਾਗਮਾਂ ਤੇ ਹੋਣ ਵਾਲੇ ਕਵੀ-ਦਰਬਾਰ-

"ਚੀਨੀ ਵਾਲਿਆ! ਪੰਥ ਦਿਆ ਮਾਲਕਾ
ਮੇਰੀ ਹੈ ਡੰਡੌਤ ਬੰਦਨਾ
...
"ਇਕ ਰਹਿਬਰ ਅਰਸ਼ ਮੁਨਾਰੇ ਨੂੰ,
ਇਕ ਰੋਸ਼ਨ ਪ੍ਰੇਮ ਸਤਾਰੇ ਨੂੰ
ਚੀਨੀ ਤੇ ਚੜ੍ਹੇ ਪਿਆਰੇ ਨੂੰ,
ਹੁਣ ਮਹਿਰਮ ਹਾਲ ਬਣਾ ਲਈਏ।"[2]
...
"ਸੰਤਨ ਉਭਾਰਨੇ ਕੋ ਦੁਸ਼ਟ ਸੰਘਾਰਨੇ ਕੋ,
ਅਜ ਭੈਣੀ ਸਾਹਿਬ ਵਿਚ ਚੀਨੀ ਅਸਵਾਰ ਆਏ।"[3]
...
"ਮੰਨ ਅਰਜੋਈ ਵੇ ਧਰੋਈ ਤੇਰੇ ਚਰਨਾਂ ਦੀ,
ਚੀਨੀ ਦੀਆਂ ਕਰ ਕਿਤੇ ਆ ਅਸਵਾਰੀਆਂ।"[4]
...
"ਕਹੀਂ ਕਾਸਦਾ ਚੀਨੀ ਦੀ ਵਾਗ ਮੋੜੇ,
ਸੰਗਤ ਤਰਸਦੀ ਤੁਸਾਂ ਦੀਦਾਰ ਤਾਈਂ।"[5]

ਇਸ ਚੀਨੀ ਘੋੜੀ ਦੇ ਇਤਿਹਾਸ ਤੇ ਝਾਤ ਪਾਉਂਦਿਆਂ, ਅਸੀਂ ਗੁਰੂ-ਦਰਬਾਰ ਵਿਚ ਇਸ ਨੂੰ ਭੇਟਾ ਕਰਨ ਵਾਲੀ ਸ਼ਖਸੀਅਤ ਤਕ ਪੁਜ ਜਾਂਦੇ ਹਾਂ। ਨਾਮਧਾਰੀ ਇਤਿਹਾਸ ਲੇਖਕ, ਵਿਦਵਾਨ, ਪਰਚਾਰਕ, ਕਵੀ, ਪੱਤਰਕਾਰ ਅਤੇ ਆਜ਼ਾਦੀ ਘੁਲਾਟੀਏ ਸੰਤ ਨਿਧਾਨ ਸਿੰਘ "ਆਲਿਮ" ਲਿਖਦੇ ਹਨ।

"ਨਾਮਧਾਰੀ ਪੰਥ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਵਿਸ਼ੇਸ਼ਣ- "ਚੀਨੀ ਵਾਲਾ" ਕਰਕੇ ਪ੍ਰਸਿੱਧ ਹੈ। ਜਿਸਦਾ ਕਾਰਨ ਉਹ "ਚੀਨੀ ਘੋੜੀ" ਸੀ ਜੋ ਮਹਾਰਾਜਾ ਪਟਿਆਲਾ ਦੇ ਇਕ ਕਰੀਬੀ ਰਿਸ਼ਤੇਦਾਰ ਸਰਦਾਰ ਮੰਗਲ ਸਿੰਘ ਬਿਸ਼ਨਪੁਰੀਏ ਨੇ, ਨਾਮ ਲੈਣ ਉਪਰੰਤ ਭੇਟਾ ਕੀਤੀ ਸੀ। ਕਿਉਂਕਿ ਸਤਿਗੁਰੂ ਜੀ ਆਮ ਤੌਰ ਤੇ ਇਸ- "ਚੀਨੀ ਘੋੜੀ" ਦੀ ਸਵਾਰੀ ਕੀਤਾ ਕਰਦੇ ਸਨ, ਇਸ ਲਈ ਆਪ ਨੂੰ ਸੰਗਤਾਂ ਪ੍ਰੇਮ ਨਾਲ- "ਚੀਨੀ ਵਾਲਾ ਪਾਤਸ਼ਾਹ" ਕਹਿ ਕੇ ਪੁਕਾਰਿਆ ਕਰਦੀਆਂ ਸਨ।

(ਮਹਾਰਾਜਾ ਪਟਿਆਲਾ ਦੇ ਕੂਕਾ ਹੋਣ ਦੀ ਅਫਵਾਹ)
ਸਰਕਾਰੀ ਰੀਕਾਰਡ ਦੀ ਲਿਖਤ ਹੈ ਕਿ-ਸਤਿਗੁਰੂ- "ਰਾਮ ਸਿੰਘ ਦੇ ਸਿੱਖਾਂ ਦੀ ਗਿਣਤੀ ਗਰੀਬ ਜਮਾਤਾਂ ਵਿਚ ਵਧੇਰੇ ਵਧੀ, ਪ੍ਰੰਤੂ ਕੁਝ ਸਰਦਾਰ ਤੇ ਪ੍ਰਸਿੱਧ ਲੋਕ ਵੀ ਇਸ ਪੰਥ ਵਿਚ ਸ਼ਾਮਿਲ ਹੋ ਗਏ, ਇਸ ਦਫਤਰ ਵਿਚ ਕਈਆਂ ਥੈਨਿਆਂ ਤੋਂ ਅਫਵਾਹਾਂ ਪੁਜੀਆਂ ਹਨ ਕਿ ਮਹਾਰਾਜ ਪਟਿਆਲਾ ਵੀ ਕੂਕਾ ਹੋ ਗਿਆ ਹੈ, ਪ੍ਰੰਤੂ ਇਹ ਠੀਕ ਹੋਵੇ ਯਾ ਨਾ, ਇਸ ਗੱਲ ਵਿਚ ਤਾਂ ਕੋਈ ਸੰਦੇਹ ਨਹੀਂ ਰਹਿ ਗਿਆ ਕਿ ਬਿਸ਼ਨਪੁਰੇ ਦਾ ਸਰਦਾਰ ਮੰਗਲ ਸਿੰਘ ਉਨ੍ਹਾਂ ਦੇ ਆਗੂਆਂ ਵਿਚੋਂ ਇਕ ਹੈ, ਅਤੇ ਉਸ ਬਾਬਤ ਰਪੋਟ ਕੀਤੀ ਗਈ ਹੈ ਕਿ ਇਸ ਗੱਲ ਵਿਚ ਉਸਦਾ ਕੋਈ ਰਾਜਸੀ ਮਨੋਰਥ ਹੈ। ਮੰਗਲ ਸਿੰਘ ਧੋਲਪੁਰ ਅਤੇ ਭਰਤਪੁਰ ਦੇ ਰਾਜਿਆਂ ਦਾ ਰਿਸ਼ਤੇਦਾਰ ਹੈ। ਅਤੇ ਉਹ

ਆਪਣੇ ਭਾਈਚਾਰੇ ਵਿਚ ਜਰਨੈਲ ਕਰਕੇ ਪ੍ਰਸਿੱਧ ਹੈ।"[6]

ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂ-ਕਾਵਿ 'ਮਾਲਵੇਂਦਰ' ਵਿਚ ਨਾਮਧਾਰੀ ਪੰਥਕ ਸਰੋਤਾਂ ਮੁਤਾਬਿਕ, ਲਿਖਦੇ ਹਨ ਕਿ ਇਹ ਚੀਨੀ ਘੋੜੀ ਏਨੀ ਮੂੰਹ ਜ਼ੋਰ ਅਤੇ ਔਖਰੀ ਸੀ ਕਿ ਸਵਾਰ ਇਸ ਦੀ ਕੰਡ ਤੇ ਆਇਆ ਨਹੀਂ ਤੇ ਇਸਨੇ ਪਟਕਾ ਕੇ ਹੇਠ ਮਾਰਿਆ ਨਹੀਂ। ਸਤਿਗੁਰੂ ਜੀ ਨੇ ਇਸ ਨੂੰ ਅਜੇਹਾ ਸਾਧਿਆ ਕਿ ਫਿਰ ਇਹ ਉਹਨਾਂ ਜੋਗੀ ਹੀ ਹੋ ਗਈ। ਆਪਣੀ ਰਚਨਾ ਵਿਚ ਚਕਰਵਰਤੀ ਜੀ ਉਸਨੂੰ ਪਟਿਆਲਾ ਰਾਜੇ ਦਾ ਦੀਵਾਨ ਲਿਖਦੇ ਹਨ, ਜਿਸ ਦਾ ਪਿੰਡ ਭੈਣੀ ਸਾਹਿਬ ਦੇ ਲਾਗੇ ਹੀ ਸੀ :-

"ਗਰੇਵਾਲ ਸਰਦਾਰ, ਮੰਗਲ ਸਿੰਘ ਜੀ
ਓਦੋਂ ਸੀ ਦੀਵਾਨ, ਓਹ ਪਟਲੇਸ ਦਾ
ਬਿਸ਼ਨਪੁਰਾ ਸੀ ਪਿੰਡ, ਸਾਰਾ ਓਸਦਾ
ਭੈਣੀ ਸਾਹਬੋਂ ਕੇਵਲ, ਕੋਹਾਂ ਅੱਠ ਸੀ
ਵੇਖਣ ਆਇਆ ਉਹ ਵੀ, ਕੂਕਾ ਹੋ ਗਿਆ
ਚੀਨੀ ਘੋੜੀ ਭੇਟਾ, ਕੀਤੀ ਓਸ ਨੇ
ਇਹ ਵੀ ਕੋਈ ਹੈ ਸੀ, ਆਈ ਅਰਸ਼ ਤੋਂ
ਜਿਸਦੇ ਜੇਹੀ ਹੋਰ ਨਾ, ਕੋਈ ਦੂਸਰੀ

...

"ਹੱਥ ਧਰਨ ਨਾਂ ਦੇਂਦੀ, ਉਪਰ ਪਿਠ ਦੇ

...

ਵੱਡਾ ਆਕੜਖਾਨ, ਸ਼ਾਹ ਸਵਾਰ ਜੋ
ਕਰੀ ਢਿਠਾਈ ਜੇਕਰ ਉਪਰ ਚੜ੍ਹਨ ਦੀ
ਧਰਤੀ ਤੇ ਪਟਕਾ, ਮਾਰਿਆ ਇਸਨੇ

...

ਹੋਏ ਖੁਸ਼ੀ ਅਪਾਰ, 'ਚੀਨੀ' ਵੇਖ ਗੁਰ
ਥਾਪੀ ਦੇ ਪੁਚਕਾਰੀ, ਨਾਲ ਪਿਆਰ ਦੇ
ਸਾਊ ਬਣ ਖਲੋਤੀ, ਖੁਸ਼ੀਆਂ ਵਿਚ ਭਰੀ

...

ਮਾਰ ਪਲਾਕੀ ਬੈਠ ਗਏ, ਅਛੋਪਲੇ
ਦੇ ਪੁਚਕਾਰ 'ਜੀਓ', ਮੂੰਹੋਂ ਆਖਿਆ
ਦਿਤਾ ਓਸ ਜਵਾਬ, ਹਿਣ ਹਿਣਾਇਕੇ
ਸਹਿਜੇ ਸਹਿਜੇ ਤੁਰ ਪਈ, ਨਾਲ ਅਦਾ ਦੇ
ਠੁਮਕ ਠੁਮਕ ਸੁੰਮ ਧਰਦੀ, ਨਚਦੀ ਮੋਰ ਜਿਉਂ

...

ਮੰਗਲ ਸਿੰਘ ਸਰਦਾਰ, ਅਤਿ ਪਰਸੰਨ ਸੀ
ਭੇਟ ਜਿਨ੍ਹਾਂ ਦੀ ਆਂਦੀ, ਰੀਝਾਂ ਵਿਚ ਭਰੀ
ਕਰ ਲਈ ਸੀ ਪਰਵਾਨ, ਸੱਚੇ ਪਾਤਸ਼ਾਹ
ਧਰਤੀ ਅਤੇ ਅਕਾਸ਼, ਜਦ ਤਕ ਰਹਿਣਗੇ
ਕਾਇਮ ਦਾਇਮ ਕੁਦਰਤ, ਦਾ ਨਿਜ਼ਾਮ ਹੈ
ਸੂਰਜ ਵਾਂਗਰ ਭਾਰਤ ਦੇ, ਇਤਿਹਾਸ ਵਿਚ
'ਚੀਨੀ' ਦਾ ਵੀ ਨਾਉਂ, ਰਹੇਗਾ ਚਮਕਦਾ।"[7]

ਜਿਸ ਮੰਗਲ ਸਿੰਘ ਸਰਦਾਰ ਦੀ ਇਹ ਭੇਟਾ, ਨਾਮਧਾਰੀ ਇਤਿਹਾਸ ਦੇ ਪੱਤਰਿਆਂ ਤੇ ਸਦਾ ਲਈ ਅੰਕਿਤ ਹੋ ਗਈ ਹੈ, ਉਸ ਦੀਆਂ ਕੁਝ ਕੁ ਪਿਛਲੀਆਂ ਕਮਜ਼ੋਰੀਆਂ ਦੇ ਬਾਵਜੂਦ, ਉਸਨੂੰ ਨਾਮਧਾਰੀ ਪੰਥ ਦੇ ੧੫੦ ਸਾਲਾ ਸਮਾਗਮਾਂ ਦੇ ਪਰਸੰਗ ਵਿਚ, ਚੇਤੇ ਨਾ ਕਰਨਾ ਵੀ ਸਾਡੇ ਲਈ ਨਾਸ਼ੁਕਰੇ ਹੋਣ ਜਿਹੀ ਗੱਲ ਹੋ ਸਕਦੀ ਹੈ। ਇਹ ਠੀਕ ਹੈ ਕਿ ਅਲਾਹਬਾਦ ਕਿਲੇ ਦੀ ਕੈਦ ਵਿਚੋਂ ਬਾਹਰ ਆਉਣ ਸਮੇਂ ਸਰਦਾਰ ਸਾਹਿਬ ਨੇ ਬਾਕੀ ਦਸ ਜਲਾਵਤਨ ਸੂਬਿਆਂ ਜਿਹਾ, ਸਖਤ ਪੈਂਤੜਾ ਪਰਵਾਨ ਨਹੀਂ ਕੀਤਾ। ਪਰ ਫਿਰ ਵੀ ਉਹਨਾਂ ਨੇ ਆਪਣੀ ਮਾਤਭੂਮੀ ਅਤੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਵੱਸ ਘੱਟੋ ਘੱਟ ਸਵਾ ਸਾਲ ਦੀ ਨਜ਼ਰਬੰਦੀ ਇਕੱਲਿਆਂ ਭੁਗਤੀ ਹੈ। ੧੯੦੭ ਈ. ਦੇ ਬਾਰ ਦੇ ਕਿਸਾਨਾਂ ਦੇ ਅੰਦੋਲਨ ਵਿਚ ਸ. ਅਜੀਤ ਸਿੰਘ ਹੋਰਾਂ ਦੇ ਨਾਲ ਲਾਲਾ ਲਾਜਪਤ ਰਾਏ ਵੀ ਮਾਂਡਲੇ ਜਿਹਲ ਵਿਚ ਜਲਾਵਤਨ ਕਰ ਦਿੱਤੇ ਗਏ ਸਨ। ਸ. ਅਜੀਤ ਸਿੰਘ ਦੇ ਉਲਟ ਲਾਲਾ ਜੀ ਮੁਆਫੀ ਨਾਮਾ ਦੇ ਕੇ ਬਾਹਰ ਆ ਗਏ ਸਨ ਤੇ ਸਮਾਂ ਪਾ ਕੇ ਕੌਮੀ ਸੁਤੰਤਰਤਾ ਲਹਿਰ ਦੇ, ਫਿਰ ਜ਼ੋਰ ਫੜਨ ਨਾਲ, ਇਸ ਵਿਚ ਸ਼ਾਮਲ ਹੋ ਗਏ ਸਨ। ਇਸ ਲਈ ਹਾਲਾਤ ਨੇ ਉਹਨਾਂ ਨੂੰ ਫਿਰ ਨਾਇਕ ਬਣਾ ਦਿੱਤਾ ਸੀ। ਸਰਦਾਰ ਮੰਗਲ ਸਿੰਘ ਹੋਰਾਂ ਨੂੰ, ਪੰਜਾਬ ਮੁੜਨ ਤੋਂ ਬਾਦ, ਸਾਜ਼ਗਾਰ ਹਾਲਾਤ ਨਾ ਮਿਲੇ। ਇਹ ਉਹ ਸਮਾਂ ਸੀ ਜਦੋਂ ਸਾਰੇ ਪੰਜਾਬ ਵਿਚ ਬ੍ਰਹਮ ਬੂਟਾ ਅਖਾੜਾ ਸ੍ਰੀ ਅੰਮ੍ਰਿਤਸਰ ਦੇ ਉਦਾਸੀ ਮਹੰਤ ਜੀ, ਸੇਖਵਾਂ (ਫੀਰੋਜ਼ਪੁਰ) ਦੇ ਨਿਰਮਲੇ ਸੰਤ ਨਰਾਇਣ ਸਿੰਘ ਜੀ ਅਤੇ ਧਿਆਨਪੁਰ (ਗੁਰਦਾਸਪੁਰ) ਦੇ ਬੈਰਾਗੀ ਡੇਰੇ ਦੇ ਮਹੰਤ ਜੀ ਹੀ, ਕੂਕਿਆਂ ਦੇ ਹੱਕ ਵਿਚ ਨਿੱਤਰੇ ਸਨ, ਬਾਕੀ ਸਭ ਨੇ ਕਿਹਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਜਲਾਵਤਨ ਸੂਬਿਆਂ ਨੂੰ ਪੰਜਾਬ ਵਾਪਸ ਲਿਆਉਣਾ ਰਾਜ ਦੇ ਅਮਨ ਅਮਾਨ ਲਈ ਵੱਡਾ ਖਤਰਾ ਹੋਏਗਾ। "ਪਹਿਲੀ ਮੋਹਰ ਰਾਜੇ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਲਾਈ ਕਿ ਏਹ ਏਸ ਦੇਸ ਮੇਂ ਨਾ ਆਵੇ। ਜੇ ਆਇ ਗਿਆ ਨਾਂ ਤਾਂ ਧੁਆਨੂੰ ਛੱਡੇ ਨਾ ਸਾਨੂੰ ਛੱਡੇ। ਏਸ ਰਾਏ ਦੀ ਮੋਹਰ ਸਾਰਿਆਂ ਰਾਜਿਆਂ ਨੇ ਲਾਈ।"[8]

ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਅਤੇ

ਸੂਬਿਆਂ ਦੇ ਦੇਸ਼ ਨਿਕਾਲੇ ਸਮੇਂ, ਸ. ਮੰਗਲ ਸਿੰਘ ਨੂੰ ਵੀ ਸ਼ਾਮਲ ਕਰ ਲਿਆ ਗਿਆ ਸੀ, ਗਿਆਰਵੇਂ ਵਿਅਕਤੀ ਵਜੋਂ। ਦਸ ਤਾਂ ਪ੍ਰਮੁੱਖ ਸੂਬੇ ਸਨ। ਸਰਕਾਰ ਇਸ ਸਰਦਾਰ ਦੇ ਕੂਕਾ ਮੱਤ ਵਿਚ ਸ਼ਾਮਲ ਹੋਣ ਨੂੰ ਲਹਿਰ ਦੇ ਪ੍ਰਭਾਵ ਵਿਚ ਹੋਣ ਵਾਲਾ ਇਕ ਵਿਆਪਕ ਵਾਧਾ ਸਮਝਦੀ ਸੀ। ਪ੍ਰੰਤੂ ਆਪਣੀ ਗਰਿਫਤਾਰੀ ਤੋਂ ਬਾਦ ਸਰਦਾਰ ਸਾਹਿਬ ਦੀ ਗੁਰੂ-ਭਗਤੀ ਅਤੇ ਦੇਸ਼-ਭਗਤੀ ਵਿਚ ਕੁਝ ਥਿੜਕਣ ਜ਼ਰੂਰ ਆ ਗਈ ਸੀ ਜਿਹਾ ਕਿ ਮੈਕਨੇਬ ਸਾਹਮਣੇ ਅਪ੍ਰੈਲ ੧੮੭੨ ਈ. ਵਿਚ ਅਲਾਹਾਬਾਦ ਕਿਲੇ ਵਿਚ, ਉਹਨਾਂ ਦੇ ਬਿਆਨ ਤੋਂ ਪ੍ਰਗਟ ਹੁੰਦਾ ਹੈ :-

"(੧੧) **ਸਰਦਾਰ ਮੰਗਲ ਸਿੰਘ ਪਿੰਡ ਬਿਸ਼ਨਪੁਰਾ— (ਦੋਰਾਹੇ ਦੇ ਪਾਸ) ਰਿਆਸਤ ਪਟਿਆਲਾ ਅਤੇ ਰਾਇਪੁਰਾ (ਜ਼ਿਲ੍ਹਾ ਲੁਧਿਆਣਾ) ਦਾ ਬਿਆਨ—** "ਕੋਈ ਪੰਜ ਵਰ੍ਹੇ ਪਹਿਲਾਂ ਜਾਂ ਇਸ ਤੋਂ ਵੀ ਜ਼ਿਆਦਾ ਸਮਾਂ ਪਹਿਲਾਂ, ਮੇਰਾ ਪੁੱਤਰ ਬੀਮਾਰ ਸੀ ਅਤੇ ਮੈਨੂੰ ਲੋਕਾਂ ਨੇ ਸਲਾਹ ਦਿੱਤੀ ਕਿ ਮੈਂ ਉਸਨੂੰ (ਗੁਰੂ) ਰਾਮ ਸਿੰਘ ਪਾਸ ਲੈ ਜਾਵਾਂ। ਉਹਨਾਂ (ਗੁਰੂ ਰਾਮ ਸਿੰਘ) ਨੇ ਉਸਨੂੰ ਠੀਕ ਕਰ ਦਿੱਤਾ। ਇਸ ਤੋਂ ਬਾਦ ਮੈਂ (ਗੁਰੂ) ਰਾਮ ਸਿੰਘ ਨੂੰ ਮੰਨਣ ਲੱਗ ਪਿਆ ਪਰ ਵਿਧੀਵਤ ਤੌਰ ਤੇ ਮੈਂ ਕਦੇ ਵੀ ਕੂਕਾ ਨਹੀਂ ਸਾਂ ਬਣਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਕਈ ਵੇਰ ੨੦੦ ਰੁਪੈ, ੩੦੦ ਰੁਪੈ ਜਾਂ ੪੦੦ ਰੁਪੈ ਵੀ (ਗੁਰੂ) ਰਾਮ ਸਿੰਘ ਨੂੰ ਭੇਟਾ ਕਰਦਿਆ ਕਰਦਾ ਸਾਂ, ਕਿਉਂਕਿ ਉਹ ਇਕ ਪਵਿੱਤਰ ਵਿਅਕਤੀ ਹੈ। ਨਾ ਮੈਂ ਕਦੇ ਸੂਬਾ ਥਾਪਿਆ ਗਿਆ ਸਾਂ, ਨਾ ਹੀ ਮੈਂ ਕੂਕਾ ਹਾਂ।... ਜਦੋਂ ਮੈਂ ਮਹਿਸੂਸ ਕੀਤਾ ਕਿ ਕੂਕੇ (ਸਰਕਾਰ ਵਾਸਤੇ) ਮੁਸ਼ਕਿਲਾਂ ਪੈਦਾ ਕਰ ਰਹੇ ਹਨ ਅਤੇ ਸਰਕਾਰ ਉਹਨਾਂ ਤੇ ਰਾਜੀ ਨਹੀਂ ਰਹੀ, ਮੈਂ ਕੂਕਾ-ਮੱਤ ਤਿਆਗ ਦਿੱਤਾ। ਇਹ ਕੋਈ ਡੇਢ ਸਾਲ ਪਹਿਲਾਂ ਵਾਪਰਿਆ ਸੀ। (ਭਾਵ ਸਰਦਾਰ ਸਾਹਿਬ ਅੰਮ੍ਰਿਤਸਰ ਬੁਚੜਬੱਧ ਸਾਕੇ ਤੋਂ ਵੀ ੮-੯ ਮਹੀਨੇ ਪਹਿਲਾਂ ਅੰਦੋਲਨ ਨਾਲੋਂ ਸਬੰਧ ਤੋੜ ਕੇ ਕਿਸੇ ਪਰਤਸਤਾਵਿਤ ਸਜ਼ਾ ਦੀ ਜ਼ੱਦ ਤੋਂ ਬਚਣਾ ਚਾਹੁੰਦੇ ਸਨ) ਜੇ ਸਰਕਾਰ ਮੈਨੂੰ ਰਿਹਾ ਕਰ ਦੇਵੇ ਤਾਂ ਮੈਂ ਅਕਾਲ ਬੁੰਗੇ ਅੰਮ੍ਰਿਤਸਰ ਜਾ ਕੇ ਜਨਤਕ ਤੌਰ ਤੇ ਕੂਕਪੁਣਾ ਛੱਡ ਦਿਆਂਗਾ।

**ਦਸਤਾਵੇਜ਼ਾਂ ਦੇ ਸੰਗ੍ਰਹਿ-ਕਰਤਾ ਦੀ ਟਿੱਪਣੀ-** "ਆਮ ਤੌਰ ਤੇ ਸਾਰੇ ਹੀ ਧਨਵਾਨ ਵਿਅਕਤੀ ਸਾਰੇ ਵੇਲਿਆਂ ਵਿਚ ਅਤੇ ਅਜਿਹੇ ਮੌਕਿਆਂ ਤੇ ਐਸਾ ਵਿਹਾਰ ਹੀ ਕਰਦੇ ਹਨ ਜਿਹੋ ਜਿਹਾ ਸਰਦਾਰ ਮੰਗਲ ਸਿੰਘ ਨੇ ਕੀਤਾ। ਉਹ ਮੌਕਾ ਪ੍ਰਸਤ ਹੁੰਦੇ ਹਨ ਅਤੇ ਆਪਣੇ ਦੁਨਿਆਵੀਂ ਮਕਸਦਾਂ ਲਈ ਪਵਿੱਤਰ ਪੁਰਖਾਂ ਨੂੰ ਅਤੇ ਧਾਰਮਿਕ ਭਾਵਨਾ ਵਾਲੀ ਜਨਤਾ ਨੂੰ ਖਾਸ ਕਰਕੇ ਸਿੱਖਾਂ ਵਿਚ ਵਰਤ ਲੈਂਦੇ ਹਨ। ੧੯੨੦-੨੫ ਦੀ ਅਕਾਲੀ ਮੂਵਮੈਂਟ ਨੇ ਦਰਜਨਾਂ ਅਜੇਹੀਆਂ ਮਿਸਾਲਾਂ ਵੇਖੀਆਂ। ਹਾਲੀਆ ਪੰਜਾਬੀ ਸੂਬੇ ਦੀਆਂ ੧੯੫੨-੬੬ ਦੀਆਂ ਘਟਨਾਵਾਂ ਵਿਚ ਵੀ ਬਹੁਤੇ ਵੱਡੇ ਸਿੱਖ ਧਨਾਢਾਂ ਨੇ ਨਾਜ਼ੁਕ ਮੌਕਿਆਂ ਤੇ ਪਰਵੇਸ਼ ਕੀਤਾ ਅਤੇ ਸਧਾਰਨ ਲੋਕਾਂ ਨੂੰ ਨਿਜੀ ਲਾਭਾਂ ਤੇ ਮੁਫਾਦਾਂ ਲਈ ਵਰਤਿਆ।... (ਨਾਹਰ ਸਿੰਘ)

(ਮੈਕਨੇਬ ਦੀ) ਰਾਇ : ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਕੁਝ ਮਾਮਲਿਆਂ ਵਿਚ ਸਰਦਾਰ ਮੰਗਲ ਸਿੰਘ (ਗੁਰੂ) ਰਾਮ ਸਿੰਘ ਦਾ ਬਹੁਤ ਮਹੱਤਵਪੂਰਨ ਸੂਬਾ ਹੈ। ਉਸਦੇ ਕੂਕਿਆਂ ਵਿਚ ਸ਼ਾਮਲ ਹੋਣ ਨੇ, ਪਿਛੋਂ ਘਟਣ ਵਾਲੀ ਕਿਸੇ ਵੀ ਹੋਰ ਘਟਨਾ ਤੋਂ ਵੱਧ, ਕੂਕਿਆਂ ਦੇ ਮਨੋਰਥ ਨੂੰ ਅੱਗੇ ਵਧਾਉਣ ਵਿਚ ਹਿੱਸਾ ਪਾਇਆ ਹੈ।

"ਦੂਜੇ ਪਾਸੇ ਮੰਗਲ ਸਿੰਘ ਇਕ ਅਜੇਹਾ ਵਿਅਕਤੀ ਵੀ ਨਜ਼ਰ ਆਉਂਦਾ ਹੈ, ਜਿਹੜਾ ਕਿਸੇ ਵੀ ਹੱਦ ਤਕ ਜਾ ਸਕਦਾ ਹੈ ਅਤੇ ਕੂਕਿਆਂ ਦੇ ਢੰਗ ਦੁਆਰਾ ਕਾਇਮ ਹੋਣ ਵਾਲੇ ਸਿੱਖ ਰਾਜ ਵਿਚ, ਕਿਸੇ ਵੀ ਵਿਅਕਤੀ ਨੇ, ਇਥੋਂ ਤਕ ਕਿ (ਗੁਰੂ) ਰਾਮ ਸਿੰਘ ਨੇ ਵੀ ਮੰਗਲ ਸਿੰਘ ਨਾਲੋਂ ਵੱਧ ਫਾਇਦਾ ਨਹੀਂ ਸੀ ਉਠਾ ਸਕਣਾ।...

"ਸਰਦਾਰ ਮੰਗਲ ਸਿੰਘ ਸਾਡਾ ਨਹੀਂ ਸਗੋਂ ਮਹਾਰਾਜਾ (ਪਟਿਆਲਾ) ਦਾ ਕੈਦੀ ਹੈ ਅਤੇ ਇਸ ਨੁਕਤਾ ਨਜ਼ਰ ਤੋਂ ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ ਇਸ ਸਬੰਧ ਵਿਚ ਕੋਈ ਰਾਇ (ਸਜ਼ਾ ਆਦਿ ਬਾਰੇ) ਨਹੀਂ ਦੇਣੀ ਚਾਹੀਦੀ।"

"ਇਸ ਖਾਸ ਵਿਅਕਤੀ ਲਈ ਕਿਸੇ ਅੱਧੀ-ਅਧੂਰੀ ਕਾਰਵਾਈ ਦਾ ਮੈਂ ਵਿਰੋਧ ਕਰਾਂਗਾ। ਉਸਨੂੰ ਜਾਂ ਤਾਂ ਹੁਣੇ ਵਾਪਸ (ਦੇਸ) ਜਾਣ ਦੀ ਆਗਿਆ ਦੇ ਦਿੱਤੀ ਜਾਵੇ (ਭਾਵ ਰਿਹਾ ਕਰ ਦਿੱਤਾ ਜਾਏ ਅਤੇ ਜਾਂ ਫਿਰ ਉਸਨੂੰ ਲਗਾਤਾਰ ਦੇਸ ਨਿਕਾਲੇ ਵਿਚ ਹੀ ਰੱਖਿਆ ਜਾਵੇ।"[੭]

***(ਦਸਤਖਤ) ਜੇ. ਡਬਲਯੂ. ਮੈਕਨੇਬ***

**ਮੈਕਨੇਬ ਦੀ ਸਿਫਾਰਸ਼ ਅਤੇ ਉਸ ਸਾਹਮਣੇ ਹੋਈਆਂ ਗਵਾਹੀਆਂ ਦੇ ਅਧਾਰ ਤੇ ਭਾਰਤ ਸਰਕਾਰ ਦੇ ਸਕੱਤਰ ਈ. ਸੀ. ਬੇਲੀ ਨੇ ਮੰਗਲ ਸਿੰਘ ਬਾਰੇ ਆਪਣੀ ਵਿਸਤਰਿਤ ਟਿੱਪਣੀ ੧੭-੭-੧੮੭੨ ਨੂੰ ਇਉਂ ਦਰਜ ਕੀਤੀ ਹੈ :** "ਕੂਕਿਆਂ ਦੇ ਮੁਖੀ ਆਗੂਆਂ ਵਿਚੋਂ ਸਭ ਤੋਂ ਆਖਰੀ ਮੰਗਲ ਸਿੰਘ ਦਾ ਜ਼ਿਕਰ ਕਰਨਾ ਚੰਗਾ ਰਹੇਗਾ। ਇਹ ਵਿਅਕਤੀ ਪਟਿਆਲਾ ਰਾਜਾ ਦਾ ਰਿਸ਼ਤੇਦਾਰ ਜਾਂ ਉਸਦਾ ਬਹੁਤ ਨੇੜਲਾ ਵਿਅਕਤੀ

ਸੀ। ਉਸਨੂੰ ਰਾਜਾ (ਪਟਿਆਲਾ) ਨੇ ਹੀ ਗਰਿਫਤਾਰ ਕੀਤਾ ਅਤੇ ਉਸਨੂੰ ਦੇਸ਼ ਨਿਕਾਲਾ ਦੇਣ ਦੀ ਬੇਨਤੀ ਵੀ ਰਾਜੇ ਨੇ ਹੀ ਕੀਤੀ ਸੀ। ਉਸਨੇ ਜਨਤਕ ਤੌਰ ਤੇ ਕੂਕਾ ਮੱਤ ਦਾ ਤਿਆਗ ਕਰਨ ਦੀ ਪੇਸ਼ਕਸ਼ ਕੀਤੀ ਹੈ। ਸ੍ਰੀ ਮੈਕਨੇਬ ਦੀ ਇੱਛਾ ਹੈ ਕਿ ਉਸਨੂੰ ਅਜੇਹਾ ਕਰਨ ਦਿੱਤਾ ਜਾਏ ਪੰਜਾਬ ਸਰਕਾਰ ਇਸ ਤੋਂ ਭਿੰਨ ਸੋਚਦੀ ਤੇ ਮੈਂ ਸਮਝਦਾ ਕਿ ਉਹ ਦਰੁਸਤ ਹੈ।

"ਕੋਈ ਸ਼ੱਕ ਨਹੀਂ ਕਿ ਮੰਗਲ ਸਿੰਘ ਨੇ ਪੂਰਨ ਤੌਰ ਤੇ ਆਪਣੇ ਆਪ ਨੂੰ ਕੂਕਿਆਂ ਨਾਲ ਚਿਹਨਿਤ ਕੀਤਾ। ਉਹ ਲੰਮੇ ਸਮੇਂ ਤੋਂ ਇਹਨਾਂ ਨਾਲ ਜੁੜਿਆ ਅਤੇ ਉਸਦੇ ਜੁੜਨ ਨੇ ਇਸ ਮੱਤ ਦੇ ਵਾਧੇ ਨੂੰ ਬਹੁਤ ਹੁਲਾਰਾ ਦਿੱਤਾ। ਉਹਨੂੰ ਇਕ ਪ੍ਰਭਾਵਸ਼ਾਲੀ ਵਿਅਕਤੀ ਦੇ ਤੌਰ ਤੇ ਵੇਖਿਆ ਜਾਂਦਾ ਸੀ ਕੂਕਿਆਂ ਅੰਦਰ ਜਿਸਨੇ ਇਸ ਫਿਰਕੇ ਲਈ ਕਾਫੀ ਕੁਝ ਕੀਤਾ ਹੈ। ਹੁਣ ਵੀ ਕੂਕਿਆਂ ਦੇ ਪੈਗੰਬਰ ਉਸ ਦੀ ਰਿਹਾਈ ਬਾਰੇ ਭਵਿਖਬਾਣੀ ਕਰ ਰਹੇ ਹਨ ਕਿ ਉਸ ਦੀ ਰਿਹਾਈ ਦੂਜੇ ਜਲਾਵਤਨ, ਕੂਕੇ ਆਗੂਆਂ ਦੀ ਰਿਹਾਈ ਦਾ ਮੁੱਢ ਬੰਨ੍ਹੇਗੀ ਅਤੇ ਇਸੇ ਕਰਕੇ ਇਸ ਮੱਤ ਦੀ, ਅੰਤਿਮ ਜਿਤ ਬਾਰੇ ਵੀ ਆਖ ਰਹੇ ਹਨ। ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਇਸ ਮੱਤ ਦੇ ਅਸੂਲਾਂ ਦੀ ਖੁਲ੍ਹਮਖੁਲ੍ਹਾ ਪਾਲਣਾ ਕਰਨ ਦੀ ਘੋਸ਼ਣਾ ਕਰਦਾ ਰਿਹਾ ਹੈ ਅਤੇ ਲੋਕਾਂ ਨੂੰ ਇਹਨਾਂ ਤੇ ਚੱਲਣ ਦੀ ਸਿਫਾਰਸ਼ ਵੀ ਕਰਦਾ ਰਿਹਾ ਹੈ। ਉਸਨੇ (ਗੁਰੂ) ਰਾਮ ਸਿੰਘ ਨੂੰ ਕੀਮਤੀ ਤੋਹਫੇ ਵੀ ਭੇਟ ਕੀਤੇ ਹਨ। ਘੱਟੋ ਘੱਟ ਇਕ ਵੇਰ ਅਜਿਹਾ ਕਰਨ ਦਾ ਉਸ ਦਾ ਪੱਕਾ ਸਬੂਤ ਵੀ ਮਿਲਦਾ ਹੈ ਜਿਸ ਬਾਰੇ ਇਕ ਕਹਾਣੀ ਦਾ ਜ਼ਿਕਰ ਮੈਕਨੇਬ ਵੀ ਕਰਦਾ ਹੈ ਕਿ ਸ. ਮੰਗਲ ਸਿੰਘ ਨੇ ਧੌਲਪੁਰ, ਜਿਥੇ ਪਟਿਆਲਾ ਦੀ ਕਿਸੇ ਰਾਜਕੁਮਾਰੀ ਦਾ ਕੋਈ ਰਿਸ਼ਤੇਦਾਰ ਵਿਆਹਿਆ ਸੀ, ਉਥੋਂ ਕਿਸੇ ਮਨੋਰਥ ਲਈ ਮਿਲੇ ੩੦,੦੦੦ ਪੌਂਡ, (ਗੁਰੂ) ਰਾਮ ਸਿੰਘ ਨੂੰ ਭੇਟ ਕਰ ਦਿੱਤੇ ਸਨ। (ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਅਨੁਸਾਰ ਮੰਗਲ ਸਿੰਘ ਨੇ ਕਿਸੇ ਸਮੇਂ ਸ੍ਰੀ ਸਤਿਗੁਰੂ ਜੀ ਅੱਗੇ ਇਕ ਲੱਖ ਰੁਪਿਆ ਭੇਟਾ ਕਰਨਾ ਚਾਹਿਆ ਸੀ ਜੋ ਓਹਨਾਂ ਪਰਵਾਨ ਨਹੀਂ ਸੀ ਕੀਤਾ)

"ਕੂਕਿਆਂ ਵਿਚ ਇਹ ਚਰਚਾ ਵੀ ਆਮ ਸੀ ਕਿ ਮੰਗਲ ਸਿੰਘ ਕੂਕਿਆਂ ਵਿਚ ਪਟਿਆਲਾ ਦੇ ਰਾਜੇ ਦੇ ਪ੍ਰਤੀਨਿਧ ਦੇ ਤੌਰ ਤੇ ਹੀ ਸ਼ਾਮਲ ਹੋਇਆ ਹੈ ਕਿਉਂ ਜੁ ਰਾਜੇ ਦੀ ਇੱਛਾ ਗੁਪਤ ਰੂਪ ਵਿਚ ਕੂਕਿਆਂ ਦੀ ਮਦਦ ਕਰਨ ਦੀ ਸੀ। ਮੇਰਾ ਇਹ ਮੰਨਣਾ ਹੈ ਕਿ ਇਹ ਪਿਛਲੇ ਰਾਜੇ (ਰਾਜਾ ਨਰਿੰਦਰ ਸਿੰਘ ਦੇਹਾਂਤ ੧੮੬੨) ਬਾਰੇ ਕਿਹਾ ਜਾਂਦਾ ਹੈ।"

"ਇਸ ਲਈ ਰਾਜੇ ਪਾਸ ਇਸਨੂੰ, ਖਤਰਨਾਕ ਮਹੱਤਤਾ ਵਾਲੇ ਕੂਕਾ ਆਗੂ ਦੇ ਤੌਰ ਤੇ ਗ੍ਰਿਫਤਾਰ ਕਰਨ ਦੇ ਲੋੜ ਤੋਂ ਵੱਧ ਕਾਰਨ ਮੌਜੂਦ ਹਨ ਅਤੇ ਉਸਨੇ ਕਦੇ ਵੀ ਇਸ ਮੱਤ ਪ੍ਰਤੀ ਆਪਣਾ ਵਿਰੋਧ ਜਾਂ ਬਰਤਾਨਵੀ ਸਰਕਾਰ ਬਾਰੇ ਆਪਣੀ ਵਫਾਦਾਰੀ ਪ੍ਰਭਾਵੀ ਢੰਗ ਨਾਲ ਪ੍ਰਦਰਸ਼ਿਤ ਨਹੀਂ ਕੀਤੀ।"

"ਇਹ ਕਹਿਣ ਦੀ ਲੋੜ ਨਹੀਂ ਕਿ ਉਸਦੀ ਯੋਗਤਾ ਭਾਵੇਂ ਕੁਝ ਵੀ ਹੋਵੇ, ਮੰਗਲ ਸਿੰਘ ਆਪਣੇ ਰੁਤਬੇ ਅਤੇ ਪ੍ਰਭਾਵ ਸਦਕਾ ਲਾਜ਼ਮੀ ਤੌਰ ਤੇ ਖਤਰਨਾਕ ਹੈ (ਇਹ ਵੀ ਕਿਹਾ ਜਾਂਦਾ ਹੈ ਕਿ ਉਹ ਚਲਾਕ ਹੈ) ਅਤੇ ਭਾਵੇਂ ਉਹ ਕੂਕਿਆਂ ਪ੍ਰਤੀ ਅਸਲੀ ਹਮਦਰਦੀ ਨਾ ਰੱਖਣ ਵਾਲਾ ਇਕ ਸਿਆਸੀ ਗਲਬਾਜ਼ ਹੋਵੇ। ਪ੍ਰੰਤੂ ਉਹ ਹੋਰਨਾਂ ਕਾਰਨਾਂ ਕਰਕੇ ਵੀ ਖਤਰਨਾਕ ਹੈ, ਉਹ ਬੇਪ੍ਰਵਾਹ ਹੌਂਸਲੇ ਵਾਲਾ ਬੰਦਾ ਹੈ, ਜਿਸਨੇ ਆਪਣੇ ਆਪ ਨੂੰ ਉਸਨੇ ਖੁੱਲ੍ਹਮ ਖੁੱਲ੍ਹੀ ਬਗਾਵਤ ਨਾਲ ਪਹਿਚਾਣੇ ਜਾਣ ਲਈ ਵੀ ਜੋੜ ਦਿੱਤਾ ਹੈ। ਉਹ ਗਿਣਤੀਆਂ ਮਿਣਤੀਆਂ ਤੋਂ ਜਾਂ ਕੱਟੜਤਾ ਤੋਂ ਜਾਂ ਥੋਹੜਾ ਥੋਹੜਾ ਦੋਹਾਂ ਤੋਂ ਹੀ ਅੰਦਾਜ਼ਾ ਲਾਉਂਦਾ ਰਿਹਾ ਹੈ ਕਿ ਇਹ ਲਹਿਰ ਸਫਲ ਹੋ ਜਾਵੇਗੀ। (ਉਸ ਦੇ ਖਿਲਾਫ ਭੁਗਤਣ ਵਾਲੇ ਗਵਾਹ ਕਹਿੰਦੇ ਹਨ ਕਿ ਉਸਨੂੰ ਉਸਦੇ ਹਿੱਸੇ ਦੇ ਤੌਰ ਤੇ ਨਾਭਾ ਅਤੇ ਪਟਿਆਲਾ ਦੇ ਰਾਜ ਦਿੱਤੇ ਜਾਣਗੇ)।"

"ਇਸ ਤੋਂ ਵਧ ਹੋਰ ਕੋਈ ਅਹਿਮਕਾਨਾ ਗੱਲ ਨਹੀਂ ਹੋ ਸਕਦੀ ਕਿ ਪਟਿਆਲਾ ਰਾਜਾ ਦੀ ਉਸ ਦੀ ਗਰਿਫਤਾਰੀ ਅਤੇ ਦੇਸ਼ ਨਿਕਾਲੇ ਦੀ ਸਿਫਾਰਸ਼ ਦੇ ਬਾਵਜੂਦ ਉਸਨੂੰ ਰਿਹਾ ਕਰ ਦਿੱਤਾ ਜਾਵੇ। ਉਸ ਦੁਆਰਾ (ਕੂਕਾ ਮੱਤ ਤੋਂ) ਬੇਮੁੱਖਤਾ ਪ੍ਰਗਟ ਕਰਨ ਨਾਲੋਂ, ਉਸਨੂੰ ਦੇਸ਼ ਨਿਕਾਲਾ ਦੇਣ ਨਾਲ, ਕੂਕਿਆਂ ਦੇ ਖਿਲਾਫ ਸਖਤ ਸਿਆਸੀ ਪ੍ਰਭਾਵ ਪੈਦਾ ਹੋਏਗਾ ਜਦੋਂ ਕਿ ਉਸ ਦੁਆਰਾ ਪੰਥ ਨਾਲੋਂ ਨਾਤਾ ਤੋੜਨ ਬਾਰੇ, ਕਈ ਬਹਾਨੇ ਘੜੇ ਜਾ ਸਕਦੇ ਹਨ, ਇਸ ਤੋਂ ਉਹ ਫਿਰ ਮੁੱਕਰ ਵੀ ਸਕਦਾ ਹੈ, ਅਤੇ ਉਸ ਦੀ ਇਹ ਕਿਰਿਆ ਨਾਤਾ ਤੋੜਨ ਦੀ ਕੂਕਿਆਂ ਪ੍ਰਤੀ ਕੀਤੀਆਂ ਉਸਦੀਆਂ ਸੇਵਾਵਾਂ ਜਾਂ ਫਿਰ ਜੋ ਉਹ ਬਾਦ ਵਿਚ ਰਿਹਾ ਹੋ ਕੇ ਕਰ ਸਕਦਾ ਹੈ, ਉਹਨਾਂ ਤੇ ਭਾਰੂ ਨਹੀਂ ਪਏਗੀ।

"ਤੇ ਜੇ ਮੰਨ ਵੀ ਲਉ ਕਿ ਮੰਗਲ ਸਿੰਘ ਕੂਕਿਆਂ ਨਾਲੋਂ ਟੁੱਟ ਵੀ ਜਾਂਦਾ ਹੈ ਪੂਰੀ ਤਰ੍ਹਾਂ, ਉਹ ਸਪੱਸ਼ਟ ਤੌਰ ਤੇ ਇਕ ਦਲੇਰ ਸਾਜਿਸ਼ਾਂ ਘੜਨ ਵਾਲਾ ਬੰਦਾ ਹੈ, ਜਿਸਦਾ ਰੁਤਬਾ ਅਤੇ ਪ੍ਰਭਾਵ ਹੈ ਜੋ ਉਹਨੇ ਸਿੱਧ ਕੀਤਾ ਹੈ ਅਤੇ ਉਹ ਹਮੇਸ਼ਾਂ ਆਪਣੇ ਆਪ ਨੂੰ, ਕਿਸੇ ਵੀ ਵਧੀਆ ਮੌਕਾ ਪਰਦਾਨ ਕਰਨ ਵਾਲੇ ਨੂੰ, ਵੇਚ ਸਕਦਾ ਹੈ ਜਾਂ ਉਹ ਸਫਲਤਾ ਦੀ ਸੂਰਤ ਵਿਚ ਆਪਣਾ ਹਿੱਸਾ ਲੈ ਕੇ, ਗੜਬੜ ਕਰਨ ਵਾਲੀ, ਕਿਸੇ

ਪਾਰਟੀ ਦੇ ਆਗੂ ਨਾਲ ਰਲ ਸਕਦਾ ਹੈ।

"ਉਸਨੂੰ ਮਹਾਰਾਜਾ ਪਟਿਆਲਾ, ਜੋ ਉਸਦੇ ਚਲਣ ਅਤੇ ਬੁਰਾਈ ਕਰਨ ਦੀ ਸਮਰੱਥਾ ਬਾਰੇ ਸਭ ਤੋਂ ਵੱਧ ਜਾਣਦਾ ਹੈ, ਉਸ ਦੀ ਇੱਛਿਆ ਅਤੇ ਰਿਹਾਈ ਬਾਦ ਉਸ ਦੀਆਂ ਕਾਰਵਾਈਆਂ ਦੀ ਮਹਾਰਾਜ ਦੁਆਰਾ ਜ਼ਾਮਨੀ ਦਿੱਤੇ ਜਾਣ ਬਿਨਾਂ, ਰਿਹਾ ਨਾ ਕੀਤਾ ਜਾਵੇ।"[10]

ਬੇਲੀ ਦੀਆਂ ਟਿਪਣੀਆਂ ਤੋਂ ਸਪੱਸ਼ਟ ਹੈ ਕਿ ਸਰਦਾਰ ਮੰਗਲ ਸਿੰਘ ਦੇ ਕੂਕਾ ਮਤ ਵਿਚ ਆਉਣ ਨਾਲ ਅੰਦੋਲਨ ਨੂੰ ਆਪਣਾ ਆਧਾਰ ਵਿਸਤਰਿਤ ਕਰਨ ਵਿਚ ਮੱਦਦ ਮਿਲੀ। ਭਾਵੇਂ ਇਸਦੇ ਇਵਜ਼ ਵਿਚ ਉਸਦੀ ਨਿਗਾਹ ਨਾਭਾ ਅਤੇ ਪਟਿਆਲਾ ਦੀਆਂ ਰਿਆਸਤਾਂ ਉਤੇ ਸੀ। ਮਹੱਤਵਾਕਾਂਸ਼ੀ ਹੋਣਾ ਕੋਈ ਗੁਨਾਹ ਨਹੀਂ ਹੁੰਦਾ। ਮੰਗਲ ਸਿੰਘ ਦੀ ਚਤੁਰਤਾ, ਸੂਝਬੂਝ, ਸਰਗਰਮੀ ਦੇ ਨਾਲ ਨਾਲ ਉਸ ਵਿਚ ਮਾਇਆ ਦੇ ਪ੍ਰਤੀ ਅਨੁਰਾਗ ਵਾਲੀ ਸਥਿਤੀ ਸੀ। ਉਹ ਵਡੇਰੇ ਰਾਜਸੀ ਮਨੋਰਥਾਂ ਦੀ ਪੂਰਤੀ ਹਿਤ ਉਸ ਸਮੇਂ ਤਿੰਨ ਲੱਖ ਰੁਪੈ ਦੀ ਕੀਮਤ ਦੇ ਗਹਿਣੇ, ਸਤਿਗੁਰੂ ਰਾਮ ਸਿੰਘ ਦੀ ਭੇਟਾ ਕਰ ਸਕਦਾ ਸੀ। ਇਸ ਤਰ੍ਹਾਂ ਉਹ ਕੂਕਾ ਅੰਦੋਲਨ ਲਈ ਉਸ ਭਾਮਾ ਸ਼ਾਹ ਵਾਲੀ ਸਥਿਤੀ ਵਿਚ ਸੀ, ਜਿਸਨੇ ਮਹਾਰਾਣਾ ਪਰਤਾਪ ਨੂੰ ਮੁਗਲਾਂ ਵਿਰੁੱਧ ਲੜਾਈ ਵਿਚ ਧਨ ਦੀ ਸਹਾਇਤਾ ਕੀਤੀ ਸੀ। ਉਸ ਦੀ ਦਲੇਰੀ ਅਤੇ ਕਿਸੇ ਵੀ ਜੋਖਮ ਵਿਚ ਕੁੱਦ ਜਾਣ ਦੀ ਸਮਰੱਥਾ ਤੋਂ ਵੀ ਬਸਤੀਵਾਦੀ ਹਾਕਮ ਭੈਭੀਤ ਸਨ। ਕੂਕਾ-ਮੱਤ ਨਾਲੋਂ ਉਸਦੀ ਲਾਤੁਅਲਕੀ ਨੂੰ ਸਰਕਾਰ ਅੰਗਰੇਜ਼ੀ ਮੰਗਲ ਸਿੰਘ ਸਰਦਾਰ ਦਾ ਇਕ ਸਿਆਸੀ ਪੈਂਤੜਾ ਹੀ ਸਮਝਦੀ ਸੀ। ਮਹਾਰਾਜਾ ਪਟਿਆਲਾ ਵੀ ਉਸਦੇ ਵਧਦੇ ਸਮਾਜਿਕ ਸਿਆਸੀ ਅਤੇ ਆਰਥਿਕ ਅਸਰ ਰਸੂਖ ਤੋਂ ਹੀ ਭੈਭੀਤ ਮਲੂਮ ਹੁੰਦਾ ਹੈ। ਇਸੇ ਲਈ ਉਹ ਪਹਿਲਾਂ ਤਾਂ ਉਸਦੇ ਦੇਸ਼ ਨਿਕਾਲੇ ਦੀ ਸਿਫਾਰਸ਼ ਕਰਦਾ ਹੈ ਅਤੇ ਫਿਰ ਉਸ ਤੋਂ ਪੂਰਵਲੇ ਮਹਾਰਾਜਾ ਨਰਿੰਦਰ ਸਿੰਘ ਦੇ ਬਹਿਨੋਈ ਦਾ ਪੁੱਤਰ ਹੋਣ ਕਾਰਨ, ਉਸ ਨੂੰ ਨੇਕ ਚਲਣ ਦੀ ਜ਼ਾਮਨੀ ਦੇ ਕੇ ਪੰਜਾਬ ਸਰਕਾਰ ਤੋਂ ਰਿਹਾ ਕਰਵਾਉਣ ਵਿਚ ਭੂਮਿਕਾ ਵੀ ਨਿਭਾਹੁੰਦਾ ਹੈ। "ਸਰਦਾਰ ਮੰਗਲ ਸਿੰਘ ਨੂੰ ਕੂਕਾ ਬਣਿਆ ਵੇਖ ਕੇ ਹੋਰਨਾਂ ਬਹੁਤ ਸਾਰਿਆਂ ਦਾ ਵੀ ਕੂਕਾ ਬਣਨ ਤੇ ਮਨ ਕਰ ਆਇਆ ਸੀ ਕਿਉਂਕਿ ਉਹ ਮਹਾਰਾਜਾ ਪਟਿਆਲਾ ਦਾ ਰਿਸ਼ਤੇ ਵਿਚੋਂ ਭਰਾ ਲੱਗਦਾ ਸੀ।"[11] ਸ. ਮੰਗਲ ਸਿੰਘ ਪਟਿਆਲਾ ਦੇ ਮਹਾਰਾਜਾ ਨਰਿੰਦਰ ਸਿੰਘ ਦੇ ਬਹਿਨੋਈ ਦਾ ਲੜਕਾ ਸੀ। ਇਸ ਤਰ੍ਹਾਂ ਉਹ ਮਹਾਰਾਜਾ ਮਹਿੰਦਰ ਸਿੰਘ ਜੋ ਸ. ਨਰਿੰਦਰ ਸਿੰਘ ਦਾ ਪੁੱਤਰ ਸੀ ਦਾ ਰਿਸ਼ਤੇ ਵਿਚੋਂ ਭਰਾ ਲੱਗਦਾ ਸੀ। ਬਹਿਨੋਈ ਦਾ ਪੁੱਤਰ ਲਿਖਿਆ ਮਿਲਣ ਦਾ ਇਹ ਵੀ ਕਾਰਨ ਹੋਵੇ ਕਿ ਸਰਦਾਰਾਂ ਦੀਆਂ ਇਕ ਤੋਂ ਵਧ ਪਤਨੀਆਂ ਹੁੰਦੀਆਂ ਸਨ। ਸੋ ਉਹ ਮਹਾਰਾਜਾ ਨਰਿੰਦਰ ਸਿੰਘ ਦੀ ਸਕੀ ਭੈਣ ਦਾ ਪੁੱਤਰ ਨਾ ਹੋ ਕੇ ਉਸਦੀ ਭੈਣ ਦੀ ਸੌਂਕਣ ਦਾ ਪੁੱਤਰ ਹੋਵੇਗਾ। ਕਿਉਂਕਿ ਸਕੀ ਭੈਣ ਦਾ ਪੁੱਤਰ ਹੋਣ ਤੇ ਉਸਨੂੰ ਮਹਾਰਾਜਾ ਨਰਿੰਦਰ ਸਿੰਘ ਦਾ ਭਣੇਂਵਾ ਲਿਖਿਆ ਜਾਣਾ ਸੀ।[12]

ਮਾਰਚ ੧੮੭੩ ਈ. ਤਕ ਸੂਬਾ ਸਾਹਿਬ ਸਿੰਘ, ਸੂਬਾ ਕਾਹਨ ਸਿੰਘ ਅਤੇ ਸ. ਮੰਗਲ ਸਿੰਘ ਅਲਾਹਾਬਾਦ ਕਿਲੇ ਵਿਖੇ ਹੀ ਰਖੇ ਗਏ ਸਨ। ਮਾਰਚ ਵਿਚ ਪਹਿਲੇ ਦੋਹਾਂ ਸੂਬਿਆਂ ਨੂੰ ਤਾਂ ਅਦਨ ਭੇਜ ਦਿੱਤਾ ਗਿਆ। ਮਾਰਚ ੧੮੭੩ ਈ. ਵਿਚ ਮਹਾਰਾਜਾ ਪਟਿਆਲਾ ਸ. ਮਹਿੰਦਰ ਸਿੰਘ ਦੀ ਸਿਫਾਰਸ਼ ਤੇ ਸ. ਮੰਗਲ ਸਿੰਘ ਨੂੰ ਪੰਦਰਾਂ ਮਹੀਨਿਆਂ ਦੀ ਜਲਾਵਤਨੀ ਤੋਂ ਬਾਦ ਰਿਹਾ ਕਰ ਕੇ ਵਾਪਸ ਪੰਜਾਬ ਭੇਜ ਦਿੱਤਾ ਗਿਆ।[13] ਪਰ ੧੮੮੧ ਈ. ਦੀ ਮਹੱਤਵਪੂਰਨ ਕੂਕਿਆਂ ਦੀ ਲਿਸਟ ਵਿਚ ਸ. ਮੰਗਲ ਸਿੰਘ ਨੂੰ ਪੰਜਾਬ ਭੇਜਣ ਦਾ ਸੰਨ ੧੮੭੪ ਈ. ਦਰਜ ਕੀਤਾ ਗਿਆ ਹੈ ਜੋ ਕਿ ਦਰੁਸਤ ਨਹੀਂ। ਪ੍ਰੰਤੂ ਸਾਨੂੰ ਇਸ ਲਿਸਟ ਦੇ ਅੰਬਾਲਾ ਜ਼ਿਲ੍ਹੇ ਦੇ ਸੀਰੀਅਲ ਨੰ.੭ ਵਿਚ ਸ. ਮੰਗਲ ਸਿੰਘ ਬਾਰੇ ਹੇਠਲੇ ਇੰਦਰਾਜ ਤੋਂ ਕੁਝ ਵਡਮੁੱਲੀ ਜਾਣਕਾਰੀ, ਉਸਦੇ ਪਰਿਵਾਰ ਅਤੇ ਨਖ-ਸ਼ਿਖ ਬਾਰੇ ਮਿਲਦੀ ਹੈ ਅਤੇ ਇਹ ਵੀ ਪਤਾ ਲੱਗਦਾ ਹੈ ਕਿ ਸਰਦਾਰ ਨੇ ਕੂਕਿਆਂ ਨਾਲੋਂ ਸਬੰਧ ਪੰਜਾਬ ਜਾ ਕੇ ਵੀ ਨਹੀਂ ਤੋੜੇ "ਮੰਗਲ ਸਿੰਘ ਸਰਦਾਰ ਪਿਤਾ ਹੀਰਾ ਸਿੰਘ, ਜਗੀਰਦਾਰ, ਵਾਸੀ ਅਤੇ ਥਾਣਾ ਪਟਿਆਲਾ। **ਸਰੀਰਕ ਵੇਰਵਾ:** ਕੇਸ ਕਾਲੇ, ਦਾਹੜੇ ਅਤੇ ਮੁਛਹਰਿਆਂ ਸਮੇਤ, ਲੰਬਾ ਅਤੇ ਮੋਟਾ, ਉਮਰ ੩੮ ਸਾਲ ਦੇ ਲਗਭਗ ਗੁਰਮੁਖੀ ਪੜ੍ਹ ਲਿਖ ਸਕਦਾ ਹੈ। ਕਰੈਕਟਰ ਅਤੇ ਸੁਭਾਉ ਵਾਲੇ ਖਾਨੇ ਵਿਚ ਲਿਖਿਆ ਹੈ। ਪਹਿਲੋਂ ਉਹ ਪਟਿਆਲਾ ਰਾਜ ਵਿਚ ਰਸਾਲਦਾਰ ਦੀ ਨੌਕਰੀ ਤੇ ਸੀ, ਸੁਰਗਵਾਸੀ ਮਹਾਰਾਜਾ (ਮਹਿੰਦਰ ਸਿੰਘ) ਉਸਦਾ ਭਤੀਜਾ ਸੀ-(ਰਿਸ਼ਤੇਦਾਰੀ ਵਿਚੋਂ-ਮਲੂਮ ਹੁੰਦਾ ਹੈ ਕਿ ਮਹਾਰਾਜਾ ਮਹਿੰਦਰ ਸਿੰਘ ਦਾ ਪੁੱਤਰ ੧੮੮੧ ਈ. ਵਿਚ ਜੋ ਰਾਜਾ ਸੀ, ਉਹ ਮੰਗਲ ਸਿੰਘ ਦਾ ਭਤੀਜਾ ਸੀ- ਸ. ਸ. ਵਿਰਕ) ਉਹ ੧੮੭੨ ਦੀ ਮਲੇਰਕੋਟਲੇ ਦੀ ਗੜਬੜ ਨਾਲ ਸਬੰਧਿਤ ਸੀ। ਉਸਨੂੰ ਪਟਿਆਲਾ ਦੀ ਸਰਕਾਰ ਨੇ ਗਰਿਫਤਾਰ ਕਰਕੇ ਅੰਗਰੇਜ਼ ਸਰਕਾਰ ਦੇ ਹਵਾਲੇ ਕੀਤਾ ਜਿਹਨਾਂ ਨੇ ਉਸਨੂੰ ਅਲਾਹਬਾਦ ਵਿਚ ਜਲਾਵਤਨ ਕਰ ਦਿੱਤਾ, ਜਿਥੋਂ ਉਹ ੧੮੭੪ ਈ. ਵਿਚ ਆਪਣੀ ਰਿਹਾਈ ਬਾਦ ਵਾਪਸ ਪਰਤਿਆ।

ਉਹ ਇਕ ਪ੍ਰਭਾਵਸ਼ਾਲੀ ਵਿਅਕਤੀ ਹੈ ਅਤੇ (ਕੂਕਾ) ਫਿਰਕੇ ਦੇ ਲੋਕ ਚੋਰੀ ਛਿਪੇ ਉਸਨੂੰ ਮਿਲਦੇ ਹਨ।"[14]

ਆਪਣੀ ਜੁਆਨੀ ਦੇ ਦਸ ਕੁ ਵਰ੍ਹੇ ਸ. ਮੰਗਲ ਸਿੰਘ ਨੇ ਕੂਕਾ-ਕਾਜ਼ ਲਈ ਸਮਰਪਿਤ ਕਰ ਛੱਡੇ ਸਨ ਸਮੇਤ ਆਪਣੇ ਸਾਧਨਾਂ ਅਤੇ ਸੀਮਾਵਾਂ ਦੇ। ਉਹ ੨੧-੨੨ ਸਾਲਾਂ ਦੀ ਕੁਝ ਕਰ ਗੁਜ਼ਰਨ ਦੀ ਉਮਰ ਵਿਚ ਕੂਕਾ ਬਣ ਗਿਆ ਸੀ। ਉਸ ਦਾ ਜਨਮ ਸਾਲ ਸਰਕਾਰੀ ਰੀਕਾਰਡ ਮੁਤਾਬਿਕ ੧੮੪੩ ਈ. ਦੇ ਲਾਗੇ ਚਾਗੇ ਦਾ ਸਿੱਧ ਹੁੰਦਾ ਹੈ। ਆਪਣੇ ਖਾਨਦਾਨੀ ਪਿਛੋਕੜ ਅਤੇ ਮਹਾਰਾਜਾ ਪਟਿਆਲਾ ਨਾਲ ਨਿਕਟ ਸਬੰਧਾਂ ਕਾਰਨ ਅਲਾਹਬਾਦ ਤੋਂ ੧੪ ਕੁ ਮਹੀਨੇ ਕੈਦ ਕੱਟ ਕੇ ਮੁੜਨ ਉਪਰੰਤ ਵੀ, ਉਸ ਦੁਆਰਾ ਅਕਾਲ ਤਖਤ ਤੇ ਜਾ ਕੇ, ਮੁੜ ਸਿੱਖਾਂ ਦੀ ਸਰਕਾਰ-ਪ੍ਰਸਤ ਮੁੱਖਧਾਰਾ ਵਿਚ ਸ਼ਾਮਲ ਹੋਣ ਬਾਅਦ ਵੀ, ਸਰਕਾਰ ਅੰਗਰੇਜ਼ੀ ਉਸਦੇ ਕੂਕਿਆਂ ਨਾਲ ਸਬੰਧਾਂ ਤੋਂ ਇਸ ਕਦਰ ਭੈਭੀਤ ਸੀ ਕਿ ਉਸਦੀ ਵਾਪਸੀ ਤੋਂ ਅੱਠ ਸਾਲ ਬਾਦ ਛਪਣ ਵਾਲੀ ਖਤਰਨਾਕ ਤੇ ਮਹੱਤਵਪੂਰਨ ਕੂਕਿਆਂ ਦੀ ਲਿਸਟ ਵਿਚ, ਉਸ ਦਾ ਸ਼ੁਮਾਰ ਕੀਤਾ ਗਿਆ। ਲੱਗਦਾ ਹੈ ਕਿ ਮੰਗਲ ਸਿੰਘ ਦੇ ਅੰਤ ਸਮੇਂ ਉਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਤੱਕ, ਉਸ ਤੇ ਸਰਕਾਰੀ ਨਿਗਰਾਨੀ ਬਰਾਬਰ ਬਣੀ ਰਹੀ। ਮੰਗਲ ਸਿੰਘ ਨੇ ੫੦-੫੫ ਸਾਲਾਂ ਦੇ ਆਸ ਪਾਸ ਉਮਰ ਭੋਗੀ ਹੈ। ਪਰ ਉਸ ਦੀ ਉਮਰ ਦਾ ਵਧੀਆ ਸਮਾਂ ਉਹ ਹੀ ਸੀ, ਜਦੋਂ ਉਹ ਰਾਜ ਦਰਬਾਰ ਦੀ ਨਿਕਟਤਾ ਤਿਆਗ ਕੇ, ਸਤਿਗੁਰੂ ਰਾਮ ਸਿੰਘ ਦੀ ਸ਼ਰਨ ਵਿਚ ਆਇਆ ਸੀ। ਕੂਕਾ ਅੰਦੋਲਨ ਵਿਚ ਮੰਗਲ ਸਿੰਘ ਦੁਆਰਾ ਬਿਤਾਏ ਵਕਤ ਨੂੰ, ਸਾਡੇ ਮੋਢੀ ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ ਨੇ, ਸਭ ਤੋਂ ਵਧ ਥਾਂ ਦੇ ਕੇ, ਕਾਨੀਬੰਦ ਕਰ ਦਿੱਤਾ ਹੈ। ਉਸ ਨਾਲ ਸਬੰਧਤ ਕੁਝ ਕੁ ਸਾਖੀਆਂ ਵਾਰਤਾਵਾਂ ਆਪਣੇ ਪਾਠਕਾਂ ਨਾਲ ਜ਼ਰੂਰ ਸਾਂਝੀਆਂ ਕਰਾਂਗੇ, ਜਿਸ ਤੋਂ ਉਸ ਦੀ ਸ਼ਖਸੀਅਤ ਨੂੰ ਅਤੇ ਕਾਰਗੁਜ਼ਾਰੀ ਨੂੰ ਚੰਗੀ ਤਰ੍ਹਾਂ ਸਮਝ ਸੱਕੀਏ।

ਜਨਵਰੀ ੧੮੬੨ ਈ. ਦੀ ਮਾਘੀ ਮੁਕਤਸਰ ਦੀ ਵਿਖੇ, ਦਰਸ਼ਨ ਦੇਣ ਬਾਦ ਸਤਿਗੁਰੂ ਜੀ ਵਾਪਸ ਭੈਣੀ ਸਾਹਿਬ ਆ ਗਏ ਹਨ ਮਾਲਵੇ ਦਾ ਦੌਰਾ ਕਰਕੇ। ਉਸ ਸਥਾਨ ਤੇ ਇਸ ਗਰੰਥ ਵਿਚ ਬਾਹੋਵਾਲ ਜੀ ਮੰਗਲ ਸਿੰਘ ਬਾਰੇ, ਉਸਦੇ ਸਰਦਾਰੀ ਠਾਠ ਬਾਰੇ, ਰਾਜਿਆਂ ਦੇ ਉਸ ਤੇ ਕਰੋਪ ਹੋਣ ਬਾਰੇ ਇਉਂ ਲਿਖਦੇ ਹਨ : "ਮੰਗਲ ਸਿੰਘ ਸਰਦਾਰ ਜਾਂ ਭਜਨ ਸੁਣਿਆ ਹਾਂ ਕਿਸੇ ਨੇ ਉਸਨੂੰ ਕਹਿਆ ਕੂਕਾ ਹੋ ਗਿਆ ਹੈਂ? ਕੂਕਿਆਂ ਕੀ ਕਲਾਮ ਸੁਣ ਲਈ ਸੁ ਮੁਸਲਮਾਨੀ। ਦਸਵੇਂ ਪਾਤਸ਼ਾਹ ਕੋ ਛੱਡ ਕੇ ਤਰਖਾਣ ਕਾ ਸਿੱਖ ਬਣਿਆ ਹੈ। ਮਾਰੋ, ਇਸ ਨੂੰ ਵਿਚੋਂ ਕੱਢੋ। ਸਾਕ ਉਸਕੇ ਰਾਜਿਆਂ ਨਾਲ ਸੇ। ਰਾਜੇ ਜਾਂ ਕਰੋਪ ਹੋਏ, ਮੰਗਲ ਸਿੰਘ ਸ੍ਰੀ ਸਤਿਗੁਰੂ ਜੀ ਕੇ ਹਜ਼ੂਰ ਅਰਜ ਕੀਤੀ ਸੱਚੇ ਪਾਤਸ਼ਾਹ ਜੀ ਮੇਰੇ ਉਤੇ ਪਰਬਤ ਉਲਟਿਆ ਔਂਦਾ ਹੈ, ਆਪ ਹੱਥ ਦੇ ਕੇ ਰੱਖੋ। ਸ੍ਰੀ ਸਤਿਗੁਰੂ ਜੀ ਬਿਗਸ ਕੇ ਬਚਨ ਕੀਤਾ, ਪੰਤਾਲੀ ਰੁਪਈਏ ਖਰਚ ਤੇਰਾ ਰੋਜ਼ ਹੈ, ਤੈਨੂੰ ਕੋਈ ਨਹੀਂ ਮਾਰ ਸਕਦਾ।"[15] ਰਾਜਿਆਂ ਦੀ ਕੂਕਿਆਂ ਨਾਲ ਨਰਾਜ਼ਗੀ ਜੂਨ ੧੮੬੩ ਈ. ਵਿਚ, ਸਤਿਗੁਰੂ ਜੀ ਤੇ ਸਰਕਾਰ ਵਲੋਂ ਪਾਬੰਦੀਆਂ ਆਇਦ ਹੋਣ ਬਾਦ ਹੀ ਸ਼ੁਰੂ ਹੋਈ। ਇਸ ਲਈ ਮੰਗਲ ਸਿੰਘ ਦੇ ਕੂਕਾ ਬਣਨ ਦਾ ਸਮਾਂ ੧੮੬੩ ਤੋਂ ੬੫ ਈ. ਦੇ ਵਿਚਾਲੇ ਹੀ ਸਿਧ ਹੁੰਦਾ ਹੈ। ਜੋ ਉਸਦੇ ਬਿਆਨਾਂ ਨਾਲ ਵੀ ਰਲਦਾ ਮਿਲਦਾ ਹੈ।

੧੮੬੭ ਈ. ਵਿਚ ਅਨੰਦਪੁਰ ਸਾਹਿਬ ਦੇ ਪਹਿਲੇ ਹੋਲੇ ਮਹੱਲੇ ਤੇ ਸਤਿਗੁਰੂ ਜੀ ਅਤੇ ਅਨੰਦਪੁਰ ਦੇ ਸੋਢੀਆਂ ਵਿਚਾਲੇ ਗੁਲਾਲ ਖੇਡਿਆ ਗਿਆ। ਸੋਢੀ ਹਾਥੀ ਤੇ ਚੜ੍ਹੇ ਸਨ। ਸਤਿਗੁਰੂ ਜੀ ਚੀਨੀ ਘੋੜੀ ਤੇ ਸੁਆਰ ਸਨ। ਗੁਲਾਲ ਸੁੱਟਣ ਵਿਚ ਸਤਿਗੁਰੂ ਜੀ ਨੇ ਉਹਨਾਂ ਨੂੰ ਮਾਤ ਪਾ ਦਿੱਤਾ। ਫਿਰ ਉਹ ਅੱਕ ਕੇ ਖੱਟੇ ਨਿੰਬੂ ਮਾਰਨ ਲੱਗੇ। ਇਸ ਤੇ ਸ. ਮੰਗਲ ਸਿੰਘ ਦੀ ਦਖਲਅੰਦਾਜ਼ੀ ਹੁੰਦੀ ਹੈ, "ਸ. ਮੰਗਲ ਸਿੰਘ ਨੇ ਕਹਿਆ ਜੀ ਚਲੋ ਡੇਰੇ ਨੂੰ। ਉਸੀ ਵਕਤ ਵਾਗਾਂ ਮੋੜੀਆਂ, ਜਿਓਂ ਦੌੜਾਏ ਹੈ ਪੌਣ ਵੇਗ ਘੋੜੇ ਡੇਰੇ ਆਇ ਦਮ ਲੀਆ।"[16]

ਇਸੇ ਹੋਲੇ ਮਹੱਲੇ ਤੋਂ ਮੁੜਦਿਆਂ ਮੰਗਲ ਸਿੰਘ ਦੁਆਰਾ 'ਸਭ ਸੇ ਉਮਦਾ ਘੋੜੀ' ਸਤਿਗੁਰੂ ਜੀ ਦੀ ਘੋੜੀ ਬਰਾਬਰ ਭਜਾਉਣ ਦਾ ਵੇਰਵਾ ਵੀ ਦਰਜ ਹੈ। ਮੰਗਲ ਸਿੰਘ ਦੀ ਘੋੜੀ ਪਿਛੇ ਰਹਿਣ ਤੇ ਉਸ ਦਾ ਕਥਨ ਹੈ "ਏਹ ਪ੍ਰਮੇਸਰ ਕੀ ਘੋੜੀ ਸੀ ਜੇਹੜੀ ਮੂਹਰੇ ਨਿਕਲ ਗਈ। ਜੀਵ ਕੀ ਘੋੜੀ ਤਾਂ ਮੇਰੀ ਘੋੜੀ ਕਦੇ ਨਾਂ ਸੀ ਅੱਗੇ ਲੰਘਣ ਦੇਂਦੀ।" ਇਸੇ ਸਮੇਂ ਮੰਗਲ ਸਿੰਘ ਨੇ ਇਕ ਮਸਤਾਨੇ ਨੂੰ ਮਾਰਿਆ। ਸਤਿਗੁਰੂ ਜੀ ਨੇ ਉਸਨੂੰ ਤਾੜਿਆ ਅਤੇ ਮਸਤਾਨੇ ਤੋਂ ਭੁੱਲ ਮੰਗਣ ਲਈ ਵੀ ਹੁਕਮ ਸਾਦਰ ਕੀਤਾ।

ਮੰਗਲ ਸਿੰਘ ਆਪਣੇ ਭਰਾ ਦੀ ਸ਼ਾਦੀ ਤੇ ਸਤਿਗੁਰੂ ਜੀ ਨੂੰ ਲੈ ਗਿਆ। ਸਤਿਗੁਰੂ ਜੀ ਦੀ ਸ਼ਰਤ ਸੀ ਕਿ ਫੇਰੇ ਅਨੰਦ ਰੀਤੀ ਨਾਲ ਹੋਣਗੇ। ਲੜਕੀ ਵਾਲੇ ਨਾ ਮੰਨੇ। ਮੰਗਲ ਸਿੰਘ ਜੀ ਸਤਿਗੁਰੂ ਜੀ ਦਾ ਬਚਨ ਮੰਨਿਆ ਤੇ ਇਸ ਮੰਗੇਤਰ ਨੂੰ ਭਾਈ ਨਾਲ ਵਿਆਹੁਣੋਂ ਛੱਡ ਕੇ ਵਾਪਸ ਆ ਗਿਆ। ਹਰਨਾਮ ਸਿੰਘ ਬਮਾਲੀਪੁਰ ਦੇ ਨਾਮਧਾਰੀ ਸਿੰਘ ਦੀ ਲੜਕੀ ਨਾਲ ਉਦੋਂ ਹੀ ਅਨੰਦ ਕਰ ਲਿਆ।[17]

੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਸ.

ਮੰਗਲ ਸਿੰਘ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਜਾਣ ਸਮੇਂ ਦਾ ਜ਼ਿਕਰ ਸਰਕਾਰੀ ਰੀਕਾਰਡ ਵਿਚ ਵੀ ਆਉਂਦਾ ਹੈ। ਬਾਹੋਵਾਲ ਜੀ ਵੀ ਲਿਖਦੇ ਹਨ ਕਿ ਸਿੰਘਾਂ ਦੀ ਭਾਰੀ ਭੀੜ ਜਦੋਂ ਚੀਤਾ ਛੱਡਣ ਜਾਣ ਲੱਗਿਆਂ ਵੀ ਸਤਿਗੁਰੂ ਜੀ ਦੇ ਅੱਗੇ ਪਿੱਛੇ ਰਹੇ ਤਾਂ ਆਪ ਵਿਚੋਂ ਨਿਕਲ ਕੇ ਨੱਸ ਤੁਰੇ। ਇਹ ਬੋਲਾ ਕੀਤਾ, "ਅਬ ਰਾਮ ਸਿੰਘ ਸਸਤਾ ਹੈ, ਕਿਸੇ ਦਿਨ ਕੋ ਮਹਿੰਗਾ ਹੋ ਜਾਊਗਾ।"

"ਗੁਰੂ ਜੀ ਪਹਿਰ ਦਿਨ ਚੜ੍ਹੇ ਨਿਕਲ ਤੁਰੇ ਸੰਗਤ ਦੇ ਵਿਚੋਂ। ਹੁਕਮ ਏਹ ਦੀਆ ਜੋ ਮੇਰੇ ਮਗਰ ਆਵੇਗਾ ਉਸਕਾ ਮੂੰਹ ਕਾਲਾ ਹੋਵੇਗਾ। ਪੈਹਲੇ ਮੰਗਲ ਸਿੰਘ ਸਰਦਾਰ ਮਗਰ ਗਿਆ। ਮਗਰ ਨੱਸਿਆ ਗੁਰੂ ਜੀ ਕੇ। ਏਕ ਛਾਪ ਸੀ ਸੋਨੇ ਕੀ, ਵਿਚ ਦੋ ਸੌ ਰੁਪਏ ਹੀਰੇ ਕੀ ਕਣੀ ਲੱਗੀ ਹੋਈ ਸੀ, ਸੋ ਮੰਗਲ ਸਿੰਘ ਨੇ ਹੀ ਚਾਹੜੀ ਸੀ। ਗੁਰੂ ਜੀ ਛਾਪ ਲਾਹ ਕੇ ਭੁਇ ਨਾਲ ਮਾਰੀ ਤੇ ਬਚਨ ਕੀਤਾ ਏਸੇ ਵਾਸਤੇ ਮੇਰੇ ਮਗਰ ਨੱਸਿਆ ਆਉਂਦਾ ਹੈ? ਛਾਪ ਫੜਕੇ ਮੁੜ ਆਇਆ ਮੰਗਲ ਸਿੰਘ।"[18]

ਸ. ਮੰਗਲ ਸਿੰਘ ਸਰਦਾਰੀ ਠਾਠ ਬਾਠ ਵੇਖਣ ਦਾ ਆਦੀ ਸੀ। ਉਸਨੇ ਇਸ ਪ੍ਰਥਾਇ ਜਦੋਂ ਸਤਿਗੁਰੂ ਜੀ ਨਾਲ ਵਾਰਤਾਲਾਪ ਕੀਤੀ ਤਾਂ ਹਜ਼ੂਰ ਨੇ ਉਸਨੂੰ ਅਧਿਆਤਮ ਦਾ ਉਪਦੇਸ਼ ਦ੍ਰਿੜਾਇਆ:

"ਮੰਗਲ ਸਿੰਘ ਸਰਦਾਰ ਨੇ ਅਰਜ਼ ਕੀਤੀ ਜੀ ਸਭ ਸੰਗਤ ਮੰਗਵਾਇ ਲਵੋ, ਨਾਲੇ ਹਾਥੀ ਲਿਆਈਏ। ਤੁਸੀਂ ਹਾਥੀ ਪਰ ਚੜ੍ਹੋ ਅਤੇ ਅਗੇ ਧੌਂਸਾ ਵੱਜਦਾ ਜਾਵੇ। ਫੌਜਾਂ ਕੇ ਨਗਾਰੇ ਵਜਦੇ ਜਾਵਣ। ਪਟਿਆਲੇ ਕੇ ਵਿਚਦੀ ਲੰਘੀਏ ਜਿਉਂ ਕੁਰਛੇਤਰ ਮੇਂ ਦਲ ਗਿਆ ਸੀ। ਗੁਰੂ ਜੀ ਬਚਨ ਕੀਤਾ ਤੇਰੀ ਸੁਰਤੀ ਗੰਗਾ ਕੇ ਇਸ਼ਨਾਨ ਕੀ ਹੈ। ਮੰਗਲ ਸਿੰਘ ਨੇ ਕਹਿਆ 'ਇਸ਼ਨਾਨ ਕਰਨ ਕੀ ਥੋੜੀ ਹੈ ਅਤੇ ਰੰਗ ਦੇਖਣ ਕੀ ਬਹੁਤੀ ਹੈ।' 'ਹਜ਼ੂਰ ਕੀ ਮੂਰਤ ਨਾਲ ਸਾਰੀ ਸੰਗਤ ਹੋਵੇ। ਸੰਗਤ ਕਾ ਦਲ ਬੱਧਾ ਜਾਵੇ ਤਾਂ ਮੇਰਾ ਚਿਤ ਦੇਖ ਕੇ ਖੁਸ਼ ਹੋਵੇ।' ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਇਸ ਰੰਗ ਕਾ ਕੀ ਦੇਖਣਾ ਹੈ? ਉਸ ਤੇ ਉਰੇ ਉਰੇ ਅਕਾਲ ਪੁਰਖ ਰੰਗ ਵਧ ਕੇ ਦਿਖਾਵੇਗਾ। ਮੰਗਲ ਸਿੰਘਾ ਭਾਈਚਾਰਾ ਕਾਹਲੀਆਂ ਕਰਦਾ ਹੈ। ਬੰਦੂਕ ਕੀ ਮਾਰ ਸੌ ਕਰਮ ਤੱਕ ਅਤੇ ਤੋਪ ਕੀ ਮਾਰ ਕੋਹ ਤੱਕ। ਭਜਨ ਕੀ ਮਾਰ ਬੇਅੰਤ ਕੋਹਾਂ ਤੱਕ ਹੈ। ਐਥੇ ਬੈਠੇ ਹੀ ਭਜਨ ਕੇ ਪ੍ਰਤਾਪ ਸੇ ਬੇਅੰਤ ਕੋਹਾਂ ਤਕ ਮਾਰ ਕਰ ਸਕਦੇ ਹਾਂ, ਪਰ ਅਜੇ ਕਰਨੀ ਨਹੀਂ।"[19]

ਮੰਗਲ ਸਿੰਘ ਦੇ ਇਹ ਕਹਿਣ ਤੇ "ਆਪ ਅਕਾਲ ਪੁਰਖ ਸਾਖਿਆਤ ਦਿਸਦੇ ਹੋ। ਗੁਰੂ ਜੀ ਬਚਨ ਕੀਤਾ ਅਕਾਲ ਪੁਰਖ ਤਾਂ ਨਹੀਂ ਪਰ ਜੈਸੇ ਰਪਟੀਆਂ ਸਰਕਾਰ ਕਾ ਛੱਡਿਆ ਹੋਇਆ ਹੁੰਦਾ ਹੈ ਤਿਸੀ ਤਰ੍ਹਾਂ ਅਸੀਂ ਵੀ ਹਾਂ। ਅਕਾਲ ਪੁਰਖ ਦੇ ਭੇਜੇ ਹੋਏ ਜੀਵਾਂ ਦੇ ਰਖਵਾਲੇ ਹੈਂ।"

ਸ. ਮੰਗਲ ਸਿੰਘ ਅਕਸਰ ਗੁਰੂ ਦਰਬਾਰ ਵਿਚ ਚੋਖੀ ਭੇਟਾ ਚੜ੍ਹਾਉਂਦਾ ਰਹਿੰਦਾ ਸੀ। "ਏਕ ਸਮੇਂ ਬਲ੍ਹਾੜੀ ਮੇਂ ਗੁਰਚਰਨ ਸਿੰਘ ਨੇ ਮੇਲਾ ਕੀਤਾ। ਸ. ਮੰਗਲ ਸਿੰਘ ਪੰਜ ਸੌ ਰੁਪਯਾ ਆਇ ਧਰਿਆ। ਬਚਨ ਕੀਤਾ ਭਾਈ ਮੰਗਲ ਸਿੰਘ ਗੁਰੂ ਧਨ ਨਾਲ ਨਹੀਂ ਰੀਝਦਾ, ਸਿਦਕ ਸੰਤੋਖ ਨਾਲ ਰੀਝਦਾ ਹੈ।"[20]

ਮੰਗਲ ਸਿੰਘ ਦੀ ਰਾਜਸੀ ਆਕਾਂਖਿਆ ਤੋਂ ਵੀ ਸਤਿਗੁਰੂ ਜੀ ਭਲੀ ਭਾਂਤ ਪਰਿਚਿਤ ਸਨ। ਇਕ ਦਿਨ ਸਤਿਗੁਰੂ ਜੀ ਨੇ ਬਾਬਾ ਜੱਸਾ ਸਿੰਘ (ਪਿਤਾ ਸ੍ਰੀ) ਅਤੇ ਸੂਬਾ ਬਾਬਾ ਜਵਾਹਰ ਸਿੰਘ ਤੇ ਹੋਰ ਸਿੰਘਾਂ ਨੂੰ ਕੁਰਸੀਆਂ ਤੇ ਬੈਠਾ ਕੇ ਮੰਗਲ ਸਿੰਘ ਸਰਦਾਰ ਨੂੰ ਭੀ ਕੁਰਸੀ ਤੇ ਬੈਠਣ ਦਾ ਹੁਕਮ ਕੀਤਾ "ਕਹੇ ਕਿ ਮੈਂ ਨਹੀਂ ਬਹੂੰਗਾ ਕੁਰਸੀ ਪਰ ਸਤਿਗੁਰੂ ਕੇ ਸਾਹਮਣੇ, ਗੁਰੂ ਜੀ ਬਚਨ ਕੀਤਾ ਤੁਸੀਂ ਕਾਠ ਦੀ ਲਕੜੀ ਪਰ ਬੈਠਣਾ ਭੀ ਨਹੀਂ ਮੰਨਦੇ ਹੋ। ਮੁਕਰਦੇ ਜਾਂਦੇ ਹੋ। ਅੰਦਰੋਂ ਤਾਂ ਧੁਆਡਾ ਦਿਲ ਕਰਦਾ ਹੈ ਕੁਰਸੀਆਂ ਪਰ ਬੈਠਣੇ ਨੂੰ। ਜਦ ਮੈਂ ਕਹਿੰਦਾ ਹਾਂ ਤਾਂ ਮੇਰੇ ਸਾਮ੍ਹਣੇ ਨਹੀਂ ਬੈਂਹਦੇ ਹੋ। ਮੈਂ ਆਪਣੇ ਹਥੀਂ ਬਠਾਲਦਾ ਹਾਂ। ਤੁਸੀਂ ਕੁਰਸੀ ਥੀਂ ਡਰਦੇ ਹੋ। ਮੈਂ ਧੁਆਨੂੰ ਬੇਅੰਤ ਚੀਜ਼ਾਂ ਦੇਣੀਆਂ ਹੈ।

ਵਾਕ ਕਵੀ:-

ਗੁਰੂ ਜੀ ਧਰਿਆ ਤੇਜ ਕਰਾਰਾ,<br>
ਜੈਸੇ ਖੰਡਾ ਦੋ ਧਾਰਾ<br>
ਕੀਤਾ ਤੀਸਰਾ ਪੰਥ ਨਿਆਰਾ।<br>
ਲੱਗੇ ਗੁਰਸਿੱਖਾਂ ਨੂੰ ਪਿਆਰਾ।"[21]

੧੯੭੦-੭੧ ਈ. ਵਿਚ ਬਹੁਤ ਸਾਰੇ ਸਿੰਘਾਂ, ਜਿਹਾ ਕਿ ਕਾਹਨ ਸਿੰਘ ਬਾਜਾ, ਉਤਮ ਸਿੰਘ ਰਾਇਸਰ ਆਦਿ ਨੂੰ ਸਤਿਗੁਰੂ ਜੀ ਨੇ, ਮਾਰਚ-ਅਪਰੈਲ ੧੮੭੨ ਈ. ਵਿਚ ਹੋਣ ਵਾਲੇ ਵਿਆਪਕ ਵਿਦਰੋਹ ਦੀ ਤਿਆਰੀ ਲਈ ਨਵੀਆਂ ਉਸਾਰੀਆਂ ਕਰਨ ਤੋਂ ਰੋਕ ਦਿੱਤਾ। ਰਾਇਸਰ ਪਿੰਡ ਵਿਚ ਸ. ਮੰਗਲ ਸਿੰਘ ਨੇ ਹਵੇਲੀ ਪਾਉਣ ਲਈ ਆਵਾ ਲਾਇਆ ਹੋਇਆ ਸੀ। ਉਸਨੂੰ ਵੀ ਰੋਕ ਦਿੱਤਾ ਅਤੇ ਉਸਦੀਆਂ ਇਟਾਂ ਲਿਆ ਕੇ ਗੁਰਦੁਆਰਾ ਭੈਣੀ ਸਾਹਿਬ ਦਰਵਾਜੇ ਕੋਲ ਵੱਡਾ ਖੂਹ ਲਾ ਦਿੱਤਾ ਗਿਆ।[22]

ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਸਤਿਗੁਰੂ ਜੀ ਸ. ਮੰਗਲ ਸਿੰਘ ਨਾਲ ਕਈ ਖੇਡਾਂ ਕਰਦੇ ਰਹਿੰਦੇ ਸਨ। ਇਕ ਦਿਨ ਜਰਗੜੀ ਵਿਚ ਹੋਏ ਬਚਨ ਬਾਰੇ ਬਾਹੋਵਾਲ ਜੀ ਲਿਖਦੇ

ਹਨ। "ਮੰਗਲ ਸਿੰਘ ਸਰਦਾਰ ਨੇ ਕਿਹਾ ਜੀ ਤੁਸੀਂ ਅਕਾਲ ਪੁਰਖ ਹੋ, ਮੈਂ ਤੁਹਾਡਾ ਪਿਛਾ ਨਹੀਂ ਛੱਡਣਾ ਹੈ। ਬਚਨ ਹੋਇਆ ਚੁਪ ਕਰ ਰਹੁ। ਤੇਰੇ ਵਰਗੇ ਬਥੇਰੇ ਹੋਇ ਹੋਇ ਗਏ ਹੈ। ਤੂੰ ਤਾਂ ਕਹਿਦਾ ਹੈ ਮੈਂ ਪਿਛਾ ਨਹੀਂ ਛੱਡਣਾ ਹੈ, ਤੇ ਕਿਸੇ ਦਿਨ ਨੂੰ ਨੇੜੇ ਨਹੀਂ ਢੁੱਕਣਾ ਹੈ?"[23]

ਤੇ ਜਦੋਂ ਮੰਗਲ ਸਿੰਘ ੧੯੭੩ ਮਾਰਚ ਵਿਚ ਪੰਜਾਬ ਆਇਆ, ਉਸ ਤੋਂ ਬਾਅਦ ਨਾ ਭੈਣੀ ਸਾਹਿਬ ਗਿਆ ਅਤੇ ਨਾ ਹੀ ਹੋਰ ਸਿੰਘਾਂ ਜਿਉਂ ਸਤਿਗੁਰੂ ਜੀ ਦਾ ਦਰਸ਼ਨ ਕਰਨ ਰੰਗੂਨ ਜਾ ਸਕਿਆ। ਮੈਕਨੇਥ ਸਾਹਮਣੇ ਆਪਣੇ ਬਿਆਨਾਂ ਵਿਚ ਮੰਗਲ ਸਿੰਘ ਨੇ ਕਿਹਾ ਸੀ ਕਿ ਜਿਸ ਜਗ੍ਹਾ ਵਾਕਿਆ ਹੋਇਆ ਸੀ ਮੈਂ ਉਥੇ ਨਹੀਂ ਸਾਂ। ਭਜਨ ਜ਼ਰੂਰ ਲਿਆ ਹੈ।[24]

ਸ. ਮੰਗਲ ਸਿੰਘ ਨੇ ਚਾਸ. ਸੀ. ਡਿਲੋਨ, ਨਾਮ ਦਾ ਅੰਗਰੇਜ਼ ਬੈਰਿਸਟਰ ਆਪਣੇ ਵਲੋਂ ਵਕੀਲ ਕੀਤਾ। ਅਤੇ ਉਸਨੂੰ ਮਹਾਰਾਜਾ ਪਟਿਆਲੇ ਦੇ ਹਵਾਲੇ, ਇਸ ਸ਼ਰਤ ਤੇ ਕਰ ਦਿੱਤਾ ਗਿਆ ਕਿ ਉਹ ਸਰਕਾਰ ਵਿਰੋਧੀ ਕਿਸੇ ਗਤੀਵਿਧੀ ਵਿਚ ਹਿੱਸਾ ਨਹੀਂ ਲਵੇਗਾ। ਨਾ ਭੈਣੀ ਸਾਹਿਬ ਜਾਏਗਾ। ੧੪ ਜੂਨ ੧੯੭੩ ਨੂੰ ਮੁਕਣ ਵਾਲੇ ਸਪਤਾਹ ਦੀ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਦੀ ਡਾਇਰੀ ਵਿਚ ਦਰਜ ਹੈ ਕਿ ਮੰਗਲ ਸਿੰਘ ਨੇ, ਜੋ ਕੂਕਾ ਸੂਬਾ ਸੀ, ਅਕਾਲ ਬੁੰਗੇ (ਅੰਮ੍ਰਿਤਸਰ) ਤੋਂ ਪਾਹੁਲ ਲੈ ਕੇ 'ਸੱਚਾ ਸਿੱਖ' ਬਣ ਗਿਆ ਹੈ।[25]

ਕਿਉਂਕਿ ਬਾਕੀ ੧੦ ਨਾਮਧਾਰੀ ਸਿੰਘ ਜੋ ਜਲਾਵਤਨ ਕੀਤੇ ਗਏ ਉਹ ਸੂਬੇ ਸਨ, ਇਸ ਲਈ ਮੰਗਲ ਸਿੰਘ ਨੂੰ ਭੁਲੇਖੇ ਨਾਲ ਹੀ ਸਰਕਾਰੀ ਰੀਕਾਰਡ ਵਿਚ ਸੂਬਾ ਲਿਖਿਆ ਗਿਆ ਹੈ। ਉਂਜ ਉਸ ਤੋਂ ਸਰਕਾਰ ਇਸ ਕਦਰ ਭੈਭੀਤ ਸੀ ਕਿ ਜਿਹਨਾਂ ੬ ਸੂਬਿਆਂ ਨੂੰ ਭਾਰਤ ਦੇਸ਼ ਤੋਂ ਬਾਹਰ ਭੇਜਣਾ ਤਜਵੀਜ਼ਿਆ ਗਿਆ, ਉਹਨਾਂ ਵਿਚੋਂ ਮੰਗਲ ਸਿੰਘ ਵੀ ਇਕ ਸੀ। ਉਸਨੂੰ ਭੇਜਿਆ ਵੀ ਸਾਹਿਬ ਸਿੰਘ ਅਤੇ ਕਾਹਨ ਸਿੰਘ ਨਾਲ ਅਦਨ ਜਾਣਾ ਸੀ, ਜੇ ਉਸਦੇ ਕੇਸ ਵਿਚ ਰਿਸ਼ਤੇਦਾਰੀ ਦੇ ਚੱਕਰ ਵਿਚ, ਮਹਾਰਾਜ ਪਟਿਆਲਾ ਦੀ ਦਖਲਅੰਦਾਜ਼ੀ ਨਾ ਹੁੰਦੀ।[26]

ਉਂਝ ਭਾਰਤ ਸਰਕਾਰ ਦੇ ਅਧਿਕਾਰੀਆਂ ਨੇ, ਏਨੀ ਛੇਤੀ ਰੰਗ ਬਦਲਣ ਵਾਲੇ, ਸ. ਮੰਗਲ ਸਿੰਘ ਨੂੰ ਆਪਣੀਆਂ ਟਿਪਣੀਆਂ ਵਿਚ ਚੰਗੇ ਸ਼ਬਦਾਂ ਨਾਲ ਯਾਦ ਨਹੀਂ ਕੀਤਾ। ਫਿਰ ਵੀ ਨਾਮਧਾਰੀ ਮੱਤ ਨੂੰ ਹਰਮਨ ਪਿਆਰਾ ਬਨਾਉਣ ਵਿਚ ਇਕ ਦਹਾਕੇ ਦੇ ਕਰੀਬ ਨਿਭਾਈ, ਉਸ ਦੀ ਸਰਗਰਮ ਭੂਮਿਕਾ ਨੂੰ, ਚੇਤਿਆਂ ਵਿਚੋਂ ਉੱਕਾ ਵਿਸਾਰ ਦੇਣਾ ਵੀ ਆਪਣੀ ਲਹਿਰ ਦੇ ਇਸ ਤਰ੍ਹਾਂ ਦੇ ਨਾਇਕਾਂ ਨਾਲ ਵੀ ਬੇਨਿਆਈ ਹੋਏਗੀ।

ਇਸੇ ਕਾਰਨ ਅਸੀਂ ਪੰਜਾਬ ਸਰਕਾਰ ਤੋਂ ਰਾਇਪੁਰ, ਬਿਸ਼ਨਪੁਰੇ ਜਾਂ ਪਟਿਆਲੇ ਸ਼ਹਿਰ ਵਿਚ ਸ. ਮੰਗਲ ਸਿੰਘ ਦੀ ਉਪਯੁਕਤ ਯਾਦਗਾਰ ਬਨਾਉਣ ਦੀ ਮੰਗ ਜ਼ਰੂਰ ਕਰਾਂਗੇ।

ਫੁੱਟ ਨੋਟ :-

1. ਸਤਿਜੁਗ ਦਾ ਬਸੰਤ ਅੰਕ-੧੨ ਮਾਘ ੧੯੮੭ ਬਿ. ਸ੍ਰੀ ਭੈਣੀ ਸਾਹਿਬ ਸਫਾ ੧੫੦
2. ਸਤਿਜੁਗ, ਬਸੰਤ ਅੰਕ ੧੯ ਮਾਘ ੧੯੯੯ ਬਿ. ਭੈਣੀ ਸਾਹਿਬ-ਲਾਲਾ ਧਨੀ ਰਾਮ ਚਾਤ੍ਰਿਕ- ਸਫਾ ੩
3. ਉਹੀ- ਸਰਧਾ ਸਿੰਘ ਨਿਮਾਣਾ- ਸਫਾ ੫੬
4. ਉਹੀ- ਲਖਾ ਸਿੰਘ ਭੌਰ ਚੁਗਾਵਾਂ- ਸਫਾ ੬੪
5. ਉਹੀ- ਊਧਮ ਸਿੰਘ ਆਜ਼ਿਜ਼- ਸਫਾ ੭੪
6. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਿਮ-ਜਨਵਰੀ ੧੯੪੭-ਦਿਲੀ-ਸਫਾ ੮੫-੮੬
7. ਮਾਲਵੇਂਦਰ-ਸੰਤ ਇੰਦਰ ਸਿੰਘ ਚੱਕਰਵਰਤੀ-੧੯੫੭-ਦਿਲੀ ਸਫਾ ੯੨ ਤੋਂ ੯੫
8. ਸਤਿਗੁਰੂ ਬਿਲਾਸ-ਭਾਗ ਦੂਜਾ-ਸੰਤੋਖ ਸਿੰਘ ਬਾਹੋਵਾਲ-੨੦੦੫ ਈ. ਦਿੱਲੀ-ਸਫਾ ੨੦
9. ਰੀਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-੧੯੮੯ ਈ. ਦਿਲੀ-ਸਫਾ ੫੧੯
10. ਉਹੀ ਸਫਾ ੫੨੫ ਤੋਂ ੨੭
11. ਉਹੀ ਸਫਾ ੪੮੩
12. ਸਤਿਗੁਰੂ ਬਿਲਾਸ-ਭਾਗ ਪਹਿਲਾ-ਸੰਤੋਖ ਸਿੰਘ ਬਾਹੋਵਾਲ-੨੦੦੨ ਈ ਭੈਣੀ ਸਾਹਿਬ ਸਫਾ ੨੧੪
13. ਰੀਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੬੭
14. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੮੮੧ ਈ. (ਸੰ. ਜਸਵਿੰਦਰ ਸਿੰਘ)-੧੯੮੫-ਦਿਲੀ-ਸਫਾ ੧੦-੧੧
15. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੨੧੪
16. ਉਹੀ-ਸਫਾ ੨੫੩
17. ਉਹੀ-ਸਫਾ ੨੫੯-੬੦
18. ਉਹੀ-ਸਫਾ ੨੬੭
19. ਉਹੀ-ਸਫਾ ੨੮੫
20. ਉਹੀ- ਸਫਾ ੩੨੭
21. ਉਹੀ-ਸਫਾ ੩੩੫
22. ਉਹੀ-ਸਫਾ ੩੫੭
23. ਉਹੀ-ਸਫਾ ੪੨੩
24. ਸਤਿਗੁਰੂ ਬਿਲਾਸ ਭਾਗ ਦੂਜਾ-ਸਫਾ ੨੧
25. ਕੂਕਾ ਮੂਵਮੈਂਟ ਫਰੀਡਮ ਸਟਰਗਲ ਇਨ ਪੰਜਾਬ-੧੯੮੫-ਦਿਲੀ-ਸਫਾ ੨੪੦
26. ਉਹੀ-ਸਫਾ ੨੩੨

ਕਰੀਵਾਲਾ (ਸਿਰਸਾ)
੦੧੬੯੮-੨੭੪੫੬੨

# ਸ੍ਰੀ ਸਤਿਗੁਰੂ ਰਾਮ ਸਿੰਘ ਦਾ ਸਿੱਖਿਆ ਦਰਸ਼ਨ

*—ਤਾਰਾ ਸਿੰਘ ਅਨਜਾਣ*

ਸ੍ਰੀ ਸਤਿਗੁਰੂ ਰਾਮ ਸਿੰਘ ਆਪਣੇ ਅਮੀਰ ਧਾਰਮਿਕ ਤੇ ਸਦਾਚਾਰਕ ਵਿਦਿਅਕ ਵਿਰਸੇ ਪ੍ਰਤੀ ਸੁਚੇਤ ਹਨ। ਉਹ ਉਹਨਾਂ ਦੇ ਸਿੱਖਿਆ ਦਰਸ਼ਨ ਦਾ ਅਧਾਰ ਹੈ। ਇਕ ਸਿੱਖਿਆ ਸ਼ਾਸਤਰੀ ਡਾ. ਐਫ. ਡਬਲਿਊ. ਥਾਮਸ ਅਨੁਸਾਰ ਦੁਨੀਆ ਦਾ ਕੋਈ ਐਸਾ ਦੇਸ਼ ਨਹੀਂ ਜਿਥੇ ਸਿੱਖਿਆ ਪ੍ਰਤੀ ਲਗਨ ਭਾਰਤ ਜਿਹੇ ਮੁੱਢ-ਮੁੱਲ ਜਿੰਨੀ ਪੁਰਾਣੀ ਹੋਵੇ।[1]

ਇਹ ਆਮ ਗੱਲ ਸੀ ਕਿ :

ਸੁਦੇਸ਼ ਪੂਜਯਤੇ ਰਾਜਾ।
ਵਿਦਵਾਨ ਸਰਵਤ੍ਰ ਪੂਜਯਤੇ।

ਏਥੇ ਵਿਦਿਆ ਦਾ ਨਿਸ਼ਾਨਾ ਆਤਮ ਸਿੱਧੀ ਸੀ। ਏਥੇ ਵਿਅਕਤੀ ਦੀ ਰੂਹਾਨੀਅਤ ਪ੍ਰਾਪਤੀ ਲਈ ਮਦਦ ਕਰਨ ਦੀ ਭਾਵਨਾ ਸੀ। ਸਿੱਖਿਆ ਸਦਾਚਾਰਕ, ਧਾਰਮਿਕ ਤੇ ਅਧਿਆਤਮਿਕ ਸੀ। ਵੈਦਿਕ ਤੇ ਉਪਨਿਸ਼ਦਾਂ ਦੇ ਕਾਲ ਵਿਚ ਇਸਤਰੀਆਂ ਵੀ ਸਿੱਖਿਆ ਪ੍ਰਾਪਤ ਕਰ ਸਕਦੀਆਂ ਸਨ। ਸਭ ਲਈ ਲੋੜ ਅਨੁਸਾਰ ਵੱਖੋ-ਵਖਰੇ ਪਾਠਕ੍ਰਮ ਸਨ। ਸਿੱਖਿਆ ਉਤੇ ਰਾਜ ਪ੍ਰਬੰਧ ਦਾ ਇਖਤਿਆਰ ਨਹੀਂ ਸੀ ਸਗੋਂ ਉਹ ਰਾਜੇ, ਆਚਾਰੀਆਂ ਦਾ ਸਤਿਕਾਰ ਕਰਦੇ ਸਨ। ਸਿੱਖਿਆ ਦਾ ਮਾਧਿਅਮ ਸੰਸ੍ਰਿਕਤ ਸੀ। ਆਸ਼ਰਮ ਸਨ ਜਿਨ੍ਹਾਂ ਵਿਚ ਨਿਜੀ ਸਿੱਖਿਆ ਵਲ ਉਚੇਚਾ ਧਿਆਨ ਦਿੱਤਾ ਜਾਂਦਾ ਸੀ। ਇਹ ਸਿੱਖਿਆ ਸਨਾਤਨੀ ਹਿੰਦੂਆਂ, ਬੋਧੀਆਂ ਤੇ ਜੈਨੀਆਂ ਵਿਚ ਪ੍ਰਚਲਤ ਸੀ।

ਮੁਸਲਮਾਨ ਹਾਕਮਾਂ-ਸੁਲਤਾਨਾਂ ਤੇ ਮੁਗਲ ਬਾਦਸ਼ਾਹਾਂ ਨੇ ਇਸ ਵਿਚ ਦਖਲ ਨਾ ਦਿਤਾ ਪਰ ਇਸਲਾਮੀ ਸਿੱਖਿਆ ਲਈ ਆਪਣੇ ਮਕਤੱਬ ਤੇ ਮਦਰੱਸੇ ਖੋਲ੍ਹ ਲਏ ਜਿਨ੍ਹਾਂ ਵਿਚ ਅਰਬੀ-ਫਾਰਸੀ ਪੜ੍ਹਾਈ ਜਾਂਦੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਜ ਤੱਕ ਫ਼ਾਰਸੀ ਹੀ ਰਾਜ ਭਾਸ਼ਾ ਦਾ ਦਰਜਾ ਰਖਦੀ ਸੀ। ਆਪਣੀ ਭਾਸ਼ਾ ਦਾ ਕੋਈ ਥਾਂ ਨਹੀਂ ਸੀ।

ਸੁਲਤਾਨਾਂ ਦੇ ਸਮੇਂ ਤੋਂ ਕਹਿੰਦੇ ਕਹਾਉਂਦੇ ਲੋਕਾਂ ਦਾ ਝੁਕਾ ਵੀ ਓਧਰ ਹੀ ਹੋ ਗਿਆ :

— ਖਤ੍ਰੀਆ ਤ ਧਰਮੁ ਛੋਡਿਆ
ਮਲੇਛ ਭਾਖਿਆ ਗਹੀ।
ਸ੍ਰਿਸਟਿ ਸਭ ਇਕ ਵਰਨ ਹੋਈ
ਧਰਮ ਕੀ ਗਤਿ ਰਹੀ।

— ਕੂਜਾ ਬਾਂਗ ਨਿਵਾਜ ਮੁਸਲਾ
ਨੀਲ ਰੂਪ ਬਨਵਾਰੀ।
ਘਰਿ ਘਰਿ ਮੀਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ। (ਗੁਰੂ ਨਾਨਕ)

ਇਸ ਸਾਰੇ ਸਮੇਂ ਵਿਚ ਸਿੱਖਿਆ ਨੂੰ ਸੇਧ ਦੇਣ ਲਈ ਰਾਜ ਪ੍ਰਬੰਧ ਦਾ ਕੋਈ ਹਿੱਸਾ ਨਹੀਂ ਸੀ। ਬਰਤਾਨਵੀ ਹਾਕਮਾਂ ਨੇ ਜਦ ਈਸਟ ਇੰਡੀਆ ਕੰਪਨੀ ਰਾਹੀਂ ਵਪਾਰ ਦੇ ਨਾਲ ਨਾਲ ਸਰਕਾਰ ਤੇ ਵੀ ਕਬਜ਼ਾ ਆਰੰਭ ਦਿੱਤਾ ਤਾਂ ਉਹਨਾਂ ਸਿੱਖਿਆ ਨੀਤੀ ਘੜਨ ਵਿਚ ਵੀ ਆਪਣਾ ਲਾਭ ਜਾਤਾ। ਇਸਦਾ ਅਰੰਭ ਪੁਰਤਗਾਲੀਆਂ, ਡੱਚਾਂ, ਫ਼੍ਰਾਂਸੀਸੀਆਂ ਨੇ ਮਿਸ਼ਨਰੀ ਸਕੂਲਾਂ ਨਾਲ ਕਰ ਦਿੱਤਾ ਸੀ। ਇਹ ਸਕੂਲ ਭਾਰਤੀਆਂ ਨੂੰ ਬਾਈਬਲ ਪੜ੍ਹਾਉਂਦੇ ਸਨ ਤੇ ਇਸਾਈਅਤ ਦੀ ਸਿੱਖਿਆ ਦੇਂਦੇ ਸਨ।

ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿੰਗ ਦੇ ਕਾਰਜਕਾਲ ਵਿਚ ੧੮੩੫ ਈ. ਵਿਚ ਉਸਦੇ ਐਲਾਨਨਾਮੇ ਨੇ ਸਿੱਖਿਆ ਦੇ ਇਤਿਹਾਸ ਵਿਚ ਵੱਡਾ ਪਲਟਾਅ ਲਿਆਂਦਾ। ਇਸ ਦਾ ਅਧਾਰ ਲਾਰਡ ਮੈਕਾਲੇ ਦੇ ਮਿਨਿਟਸ ਸਨ। ਲਾਰਡ ਮੈਕਾਲੇ, ਗਵਰਨਰ ਜਨਰਲ ਦੀ ਕੌਂਸਲ ਦਾ, ਕਾਨੂੰਨ ਦਾ ਮੈਂਬਰ ਬਣ ਕੇ ੧੦ ਜੂਨ ੧੮੩੪ ਨੂੰ ਭਾਰਤ ਆਇਆ। ਉਸਨੂੰ ਬੰਗਾਲ ਦੀ ਪਬਲਿਕ ਇਨਸਟਰਕਸ਼ਨ ਕਮੇਟੀ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ ਸੀ। ਉਸ ਤੋਂ ਕਾਨੂੰਨੀ ਸਲਾਹ ਮੰਗੀ ਗਈ ਕਿ ਰਾਖਵੀਂ ਦੱਸ ਲੱਖ ਰੁਪਈਏ ਦੀ ਰਕਮ ਨੂੰ ਵਿਦਿਅਕ ਮੰਤਵਾਂ ਲਈ ਕਿਵੇਂ ਖ਼ਰਚ ਕੀਤਾ ਜਾਏ। ਉਸ ਨੇ ਇਹ ਵੀ ਨਿਰਨਾ ਦੇਣਾ ਸੀ ਕਿ ਬੰਗਾਲ, ਮਦਰਾਸ ਤੇ ਬੰਬਈ-ਅੰਗਰੇਜ਼ਾਂ ਅਧੀਨ ਪ੍ਰਾਂਤਾਂ-ਵਿਚ ਸਿੱਖਿਆ ਦਾ ਮਾਧਿਅਮ ਕੀ ਹੋਵੇ ਅੰਗਰੇਜ਼ੀ, ਸੰਸਕ੍ਰਿਤ ਜਾਂ ਫ਼ਾਰਸੀ/ਅਰਬੀ। ਉਸਦੀ ਦਲੀਲ ਅੰਗਰੇਜ਼ੀ ਦੇ ਹੱਕ ਵਿਚ ਸੀ। ਉਸ ਅਨੁਸਾਰ ਇਹ ਆਧੁਨਿਕ ਗਿਆਨ-ਵਿਗਿਆਨ ਦੇ ਜੰਦਰੇ ਕੀ ਕੁੰਜੀ ਸੀ ਨਾਲੇ ਸਾਰੇ ਲੋਕਾਂ ਨੂੰ ਅੰਗਰੇਜ਼ੀ ਰਾਹੀ ਸਿੱਖਿਆ ਦੇਣੀ ਅਸੰਭਵ ਹੈ ਅਤੇ ਉਹਨਾਂ ਨੇ ਸਿੱਖਿਆ ਰਾਹੀਂ "ਭਾਰਤੀਆਂ ਦੀ ਇਕ ਜਮਾਤ ਤਿਆਰ ਕਰਨੀ ਸੀ ਜਿਹੜੀ ਰੰਗ ਨਸਲ ਵਜੋਂ ਹਿੰਦੁਸਤਾਨੀ ਹੋਵੇ, ਪਰ ਆਪਣੇ ਸੁਹਜ-ਸੁਆਦਾਂ, ਰਾਵਾਂ, ਚਾਲਚਲਣ ਅਤੇ ਸੂਝ ਸਮਝ ਵਜੋਂ ਅੰਗਰੇਜ਼ ਹੋਵੇ।"[2]

੨ ਫਰਵਰੀ ੧੮੩੫ ਨੂੰ ਪੇਸ਼ ਕੀਤੇ ਇਹਨਾਂ ਮਿਨਿਟਸ ਦੇ ਅਧਾਰ ਉਤੇ ਹੀ ਲਾਰਡ ਵਿਲਿਅਮ ਬੈਂਟਿੰਗ ਨੇ ਸਿੱਖਿਆ ਨੀਤੀ ਦਾ ਐਲਾਨ ਕੀਤਾ ਸੀ। ਉਸਦਾ ਅਮਲ ਅੰਗਰੇਜ਼ਾਂ ਲਈ ਕਿੰਨਾਂ ਲਾਹੇਵੰਦ ਰਿਹਾ, ਇਸ ਬਾਰੇ ਮੈਕਾਲੇ ਨੇ ੧੮੩੬

ਵਿਚ ਆਪਣੇ ਪਿਤਾ ਨੂੰ ਇੰਗਲੈਂਡ ਲਿਖੀ ਇਕ ਚਿੱਠੀ ਵਿਚ ਦਰਜ ਕੀਤਾ-

"ਸਾਡੇ ਅੰਗਰੇਜ਼ੀ ਸਕੂਲ ਦਿਨ ਦੁਗਨੀ ਰਾਤ ਚੌਗਨੀ ਤਰੱਕੀ ਕਰ ਰਹੇ ਹਨ ਅਤੇ ਹੁਣ ਇਹ ਸਥਿਤੀ ਪੈਦਾ ਹੋ ਗਈ ਹੈ ਕਿ ਹੋਰ ਵਿਦਿਆਰਥੀਆਂ ਲਈ ਗੁੰਜਾਇਸ਼ ਕੱਢਣੀ ਔਖੀ ਹੋ ਗਈ ਹੈ। ਹਿੰਦੂ ਸਿੱਖਿਆ ਤੋਂ ਬਹੁਤ ਪ੍ਰਭਾਵਿਤ ਹਨ। ਅੰਗਰੇਜ਼ੀ ਪੜ੍ਹਨ ਤੋਂ ਬਾਅਦ ਕੋਈ ਹਿੰਦੂ ਐਸਾ ਨਹੀਂ ਹੋਵੇਗਾ ਜਿਸਦਾ ਆਪਣੇ ਧਰਮ ਵਿਚ ਪੱਕਾ ਵਿਸ਼ਵਾਸ ਹੋਵੇਗਾ। ਮੈਨੂੰ ਪੂਰਾ ਯਕੀਨ ਹੈ ਕਿ ਜੇ ਸਾਡੀ ਸਿੱਖਿਆ ਨੀਤੀ ਪੂਰੀ ਤਰ੍ਹਾਂ ਕਾਮਯਾਬ ਰਹੀ ਤਾਂ ਬੰਗਾਲ ਵਿਚ ਕੋਈ ਬੁਤ-ਪੂਜ ਨਹੀਂ ਰਹੇਗਾ। ਇਹ ਸਾਰਾ ਕੁਝ ਸਹਿਜ ਹੀ ਹੋਵੇਗਾ, ਬਿਨਾ ਧਾਰਮਿਕ ਉਪਦੇਸ਼ਾਂ ਅਤੇ ਦਖ਼ਲਅੰਦਾਜ਼ੀ ਦੇ।"[3]

ਸਤਿਗੁਰੂ ਰਾਮ ਸਿੰਘ ਜੀ ਦੇ ਭਾਰਤੀਆਂ ਨੂੰ ਅਪਣਾ ਮੂਲ ਪਛਾਨਣ ਲਈ ਤਿਆਰ ਕਰਨ ਤੱਕ ਇਹ ਵਰਤਾਰਾ ਸਾਰੇ ਹਿੰਦੁਸਤਾਨ ਵਿਚ ਵਰਤ ਚੁੱਕਾ ਸੀ। ਸਿੱਖਾਂ ਦਾ ਆਪਣੇ ਧਰਮ ਗ੍ਰੰਥ ਵਿਚਲੀ ਬਾਣੀ ਪ੍ਰਤੀ ਇਹ ਰਵਈਆ ਸੀ ਕਿ-

ਜਾਗ ਜਿਨ ਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈ।
ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾ ਬਿਖਿਆਤੀ,
ਪਾਇ ਹੈ ਨਾ ਭਾਤੀ ਮੂਸ ਖਾਤ ਗ੍ਰੰਥ ਕੋ ਪਰੈ।
ਜਪਜੀ ਨਾ ਰਹਿਰਾਸ ਸੁਨੇ ਪੜ੍ਹੇ ਕਬੀ ਖਾਸ,
ਔਰ ਜੇ ਪੜ੍ਹਤ ਪਾਸ ਹਾਸ ਤਿਨ ਯੋ ਕਰੈਂ।
ਕਹਾ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੇ ਤੂ
ਸਹਿਰਾ ਮੈ ਜਾਇ ਲੁਕਮੇ ਰਿਝਾਇ ਲੈ ਤਰੈਂ।

*—ਸ੍ਰੀ ਗੁਰੂ ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖਿਆ ਦਰਸ਼ਨ ਆਪਣੇ ਅਮੀਰ ਵਿਰਸੇ ਨਾਲ ਜੋੜਨ ਲਈ ਸੀ। ਸੋ ਇਸ ਅਨੁਸਾਰ ਸਿਖਾਉਣਾ ਸੀ—

੧. ਸਦਾਚਾਰਕ ਕਦਰਾਂ ਕੀਮਤਾਂ
੨. ਧਾਰਮਿਕ ਰਹੁਰੀਤਾਂ
੩. ਰੂਹਾਨੀ ਸ਼ਕਤੀ ਨੂੰ ਵਧਾਉਣਾ
੪. ਦੇਸ ਭਗਤੀ ਦੀ ਭਾਵਨਾ ਨੂੰ ਪ੍ਰਬਲ ਕਰਨਾ
੫. ਨਰੋਇਆ ਸਮਾਜ ਸਿਰਜਣਾ
੬. ਸਿੱਖਿਆ ਨੂੰ ਜਨ ਸਧਾਰਨ ਤੱਕ ਪਹੁੰਚਾਉਣਾ
੭. ਨਿਰਭਉ ਨਿਰਵੈਰ ਦੀ ਭਾਵਨਾ ਪੈਦਾ ਕਰਨਾ
੮. ਸੁਦੇਸ਼ੀ ਪ੍ਰਤੀ ਆਸਥਾ ਪੈਦਾ ਕਰਨਾ
੯. ਇਸਤਰੀ ਵਿੱਦਿਆ ਵਲ ਵਿਸ਼ੇਸ਼ ਧਿਆਨ ਦੇਣਾ
੧੦. ਸਮਾਜਕ ਚੇਤਨਾ ਪੈਦਾ ਕਰਨਾ

ਸਿੱਖਿਆ ਨੂੰ ਸਦਾ ਭੂਗੋਲਿਕ, ਆਰਥਿਕ, ਧਾਰਮਿਕ, ਰਾਜਨੀਤਿਕ, ਸਮਾਜਿਕ ਤੇ ਭਾਸ਼ਾਈ ਤੱਤ ਪ੍ਰਭਾਵਿਤ ਕਰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਨੇ ਮਹਿਸੂਸ ਕੀਤਾ ਕਿ ਭੂਗੋਲਿਕ ਪੱਖੋਂ ਭਾਰਤ ਦੇ ਵਾਤਾਵਰਨ ਨੂੰ ਧਿਆਨ ਵਿਚ ਰੱਖੇ ਬਿਨਾ ਅਤੇ ਅਮੀਰ ਸਾਧਨਾਂ ਵਾਲੇ ਗ਼ਰੀਬ ਭਾਰਤ ਦੀ ਆਰਥਿਕ ਸਥਿਤੀ ਨੂੰ ਵਿਚਾਰੇ ਬਿਨਾ, ਧਾਰਮਿਕ ਪਖੋਂ ਸੈਮਟਿਕ ਧਰਮਾਂ-ਇਸਲਾਮ ਤੇ ਇਸਾਈਅਤ ਦੀ ਮਾਰ ਝਲਦੇ ਭਾਰਤੀਆਂ ਨੂੰ ਉਭਾਰੇ ਬਿਨਾ, ਰਾਜਨੀਤਿਕ ਪਖੋਂ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜੱਕੜੀ ਇਸ ਧਰਤੀ ਦੀ ਮੁਕਤੀ ਦਾ ਰਾਹ ਕਢੇ ਬਿਨਾ, ਸਮਾਜਿਕ ਨਜ਼ਰੀਏ ਦੀ ਢਾਹੂ ਸੋਚ ਤੋਂ ਮੁਕਤੀ ਤੇ ਭਾਰਤੀ ਭਾਸ਼ਾਵਾਂ ਦੀ ਅਣਗਹਿਲੀ ਤੋਂ ਛੁਟਕਾਰਾ ਪਾਏ ਬਿਨਾ ਕਿਸੇ ਸਿੱਖਿਆ ਪਧਤੀ ਦਾ ਕੋਈ ਲਾਭ ਨਹੀਂ। ਸੋ ਸਿੱਖਿਆ ਦਰਸ਼ਨ ਨੂੰ ਇਹਨਾਂ ਸਾਰੀਆਂ ਸਥਿਤੀਆਂ ਨੂੰ ਧਿਆਨ ਵਿਚ ਰਖਣਾ ਪਵੇਗਾ।

ਸਤਿਗੁਰੂ ਜੀ ਦੇ ਸਿੱਖਿਆ ਦਰਸ਼ਨ ਨੂੰ ਸਮਝਨ ਲਈ ਜੇ ਕਿਸੇ ਦਸਤਾਵੇਜ਼ ਦੀ ਲੋੜ ਹੋਵੇ ਤਾਂ ਆਪ ਜੀ ਦੇ ਹੁਕਮਨਾਮੇ ਬਹੁਤ ਕੁਝ ਸਾਫ ਕਰ ਦੇਂਦੇ ਹਨ। ਰਹਿਤਨਾਮਾ ਉਹਨਾਂ ਦਾ ਮੁੱਢ ਹੈ ਜਿਹੜਾ ਬੜੀ ਬਰੀਕੀ ਨਾਲ ਵਿਚਾਰ ਕੇ ਲਿਖਿਆ ਗਿਆ ਹੈ।

੧. ਸਦਾਚਾਰ ਸਿੱਖਿਆ ਗ੍ਰਹਿਣ ਕਰਨ ਲਈ ਉਹਨਾਂ ਦੇ ਇਹ ਸ਼ਬਦ ਰਹਿਨੁਮਾਈ ਕਰਦੇ ਹਨ-

-"ਸੀਲ ਸੰਤੋਖ ਸਭ ਨੇ ਰੱਖਣਾ

- ਪਰਾਇਆ ਹੱਕ ਗੁਰੂ ਜੀ ਨੇ ਅੱਗੇ ਹੀ ਲਿਖ ਛਡਿਆ ਹੈ ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।

- ਖਿਮਾ ਕਰਨੀ ਬੋਲ ਕਬੋਲ ਸਹਿ ਜਾਣਾ ਸਭ ਦਾ

- ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ

- ਜੇ ਕੋਈ ਮੰਦਾ ਕਰਮ ਕਰੇ ਜਾ ਚੋਰੀ ਜਾਰੀ ਤਾਂ ਦਿਵਾਨ ਵਿਚ ਨਹੀਂ ਬੜਨ ਦੇਣਾ।"- *ਰਹਿਤਨਾਮਾ*

੨. ਸਤਿਗੁਰੂ ਜੀ ਨੇ ਧਾਰਮਿਕ ਰਹੁ ਰੀਤਾਂ ਨੂੰ ਦ੍ਰਿੜਾਇਆ। ਸਿੱਖ ਆਪਣੀਆਂ ਰਹੁ ਰੀਤਾਂ ਨੂੰ ਛੱਡ ਚੁੱਕੇ ਸਨ। ਪਹਿਲਾਂ ਲਿਖੇ ਅਨੁਸਾਰ ਬਾਣੀ ਦਾ ਆਦਰ ਕਰਨਾ, ਪਾਠ ਕਰਨਾ ਛੱਡ ਚੁੱਕੇ ਸਨ। ਸਤਿਗੁਰੂ ਦੇ ਦਰਸ਼ਨ ਵਿਚ ਮੁੜ ਉਸ ਪ੍ਰਤੀ ਸ਼ਰਧਾ ਸਤਿਕਾਰ ਪ੍ਰਗਟ ਕਰਨਾ ਤੇ ਹਵਨ ਯੱਗ ਕਰਨਾ ਸੀ। ਹਵਨ ਪਾਠ ਕਰਨ ਤੇ ਸਮੇਂ ਸੁੱਚ ਪਵਿਤਰ ਰਖਣੀ ਲਾਜ਼ਮੀ ਸੀ।

ਜਨਸਮੂਹ ਸੰਗਤ ਦੇ ਰੂਪ ਵਿਚ ਬੈਠ ਕੇ ਦਿਵਾਨ ਲਾਵੇ ਕੀਰਤਨ ਕਰੇ ਇਹ ਵੀ ਸਿਖਿਆ ਸੀ-

-ਬਾਣੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ

-ਜਪੁ ਜਾਪੁ ਦੋਹਾਂ ਦੇ ਹਜ਼ਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ

- ਅਰ ਹੋਮ ਬੀ ਕਰਨਾ- *ਰਹਿਤਨਾਮਾ*

ਰੁਹਾਨੀ ਸ਼ਕਤੀ ਨੂੰ ਵਧਾਉਣ ਲਈ ਆਪ ਜੀ ਦੀ ਸਿੱਖਿਆ ਭਜਨ-ਬੰਦਗੀ ਕਰਨ ਦੀ ਸੀ। ਇਸ ਨਾਲ ਆਤਮਕ ਬਲ ਵਧਦਾ ਹੈ। ਏਸੇ ਕਰਕੇ ਆਪ ਨੇ ਲਿਖਿਆ-

-"ਭਜਨ ਅਠੇ ਪਹਿਰ ਕਰਨਾ ਗੁਰੂ ਸੱਚੇ ਦਾ।

- ਜੇ ਕੋਈ ਭਜਨੁ ਪੁੱਛ ਕੇ ਨਾ ਕਰੂਗਾ ਉਸ ਦਾ ਮੂਹ ਦੂਹੀ ਜਹਾਨੀ ਕਾਲਾ ਹੋਊਗਾ" *-ਰਹਿਤਨਾਮਾ*

੪. ਦੇਸ ਭਗਤੀ ਦੀ ਭਾਵਨਾ-ਭਾਰਤ ਦੀ ਗੁਲਾਮੀ ਦਾ ਕਾਰਨ ਦੇਸ ਭਗਤੀ ਦੀ ਭਾਵਨਾ ਦੀ ਕਮੀ ਸੀ। ਏਥੋਂ ਰਾਜੇ ਮਹਾਰਾਜੇ ਤੇ ਉਹਨਾਂ ਦੇ ਅਮੀਰ-ਵਜੀਰ ਨਿਜੀ ਸੁਆਰਥ ਕਾਰਨ ਅੰਗਰੇਜ਼ ਦੇ ਝੋਲੀ ਚੁੱਕ ਬਣ ਗਏ ਸਨ। ਏਸੇ ਕਰਕੇ ਸਾਰੇ ਦੇਸ ਉਤੇ ਯੂਨੀਅਨ ਜੈਕ ਝੂਲ ਗਿਆ।

ਸਤਿਗੁਰੂ ਜੀ ਨੇ ਦੇਸ ਭਗਤੀ ਨੂੰ ਆਪਣੇ ਸਿੱਖਿਆ ਦਰਸ਼ਨ ਦਾ ਹਿੱਸਾ ਬਣਾਇਆ। ਇਸ ਸਿੱਖਿਆ ਨਾਲ ਆਪ ਦੇ ਸਿੱਖਾਂ ਅੰਦਰ ਆਪਣਾ ਰਾਜ ਲੈਣ ਦੀ ਭਾਵਨਾ ਜਾਗੀ-

ਦਸਮੇਂ ਗੁਰੂ ਕੇ ਸਿਖ ਸਾਦਿਕ ਸਹੀ ਹੈ ਸਭਿ
ਲਾਲਸਾ ਲਲਾਮ ਰਾਜ ਲੈ ਬੇ ਕੀ ਅਚੂਕੇ ਹੈਂ।

*-ਸ੍ਰੀ ਗੁਰੂ ਪੰਥ ਪ੍ਰਕਾਸ਼*

ਸਤਿਗੁਰੂ ਜੀ ਤੋਂ ਸਿੱਖਿਆ ਲੈ ਕੇ ਕੂਕੇ/ਨਾਮਧਾਰੀ ਸਿੱਖਾਂ ਨੇ ਅੰਗਰੇਜ਼ ਨਾਲ ਪੂਰਾ ਨਾ-ਮਿਲਵਰਤਨ ਕੀਤਾ'

"ਪਰਮ ਸ਼ਕਤੀ ਨਾਲ ਜੁੜ ਹੋਏ ਇਹ ਲੋਕ ਸਹਿਜੇ ਹੀ ਰਾਜਸੱਤਾ ਨਾਲ ਨਾਮਿਲਵਰਤਨ ਕਰਦੇ ਰਹੇ। ਭਗਤੀ ਵਿਚ ਜੁੜਨਾ ਅਤੇ ਰਾਜਸੀ ਸ਼ਕਤੀ ਤੋਂ ਕਿਨਾਰਾ ਕਸ਼ੀ ਕਰਨਾ ਇਹ ਸੰਤ ਸਿਪਾਹੀਆਂ ਲਈ ਸਹਿਜ ਸੰਭਵ ਸੀ।" *ਡਾ. ਹਰਿਭਜਨ ਸਿੰਘ ਭੂਮਿਕਾ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸੰਗ੍ਰਹਿ ਕਰਤਾ ਜਸਵਿੰਦਰ ਸਿੰਘ ਐਮ.ਏ.*

ਨਾਮਿਲਵਰਤਨ ਹਰ ਪੱਖ ਤੋਂ ਸੀ-

- ਸਿੱਖਿਆ ਪ੍ਰਣਾਲੀ ਨਾਲ
- ਅੰਗਰੇਜ਼ ਰੇਲਾਂ ਨਾਲ
- ਨਿਆਂ ਪ੍ਰਣਲੀ ਨਾਲ
- ਡਾਕ ਪ੍ਰਬੰਧ ਨਾਲ
- ਵਿਦੇਸ਼ੀ ਕਪੜੇ ਦਾ
- ਸਰਕਾਰੀ ਨੌਕਰੀਆਂ ਦਾ ਬਾਈਕਾਟ
- ਅੰਗਰੇਜ਼ੀ ਕਾਨੂੰਨ ਨਾਲ

ਸਤਿਗੁਰੂ ਜੀ ਦਾ ਨਾਮਿਲਵਰਤਨ ਦਾ ਹਥਿਆਰ ਤਾਂ ਐਨਸਾਈਕਲੋਪੀਡੀਆ ਬ੍ਰਿਟੇਨਕਾ ਨੇ ਕਿਸੇ ਭਾਰਤੀ ਦਾਰਸ਼ਨਿਕ ਦਾ ਅਜ਼ਾਦੀ ਲਈ ਲੜਨ ਵਾਲਾ ਪਹਿਲਾ ਰਾਜਨੀਤਿਕ ਹਥਿਆਰ ਲਿਖਿਆ ਹੈ :-

"ਗੁਰੂ ਰਾਮ ਸਿੰਘ ਸਿੱਖ ਦਾਰਸ਼ਨਿਕ ਤੇ ਸੁਧਾਰਕ ਨਾਮਿਲਵਰਤਨ ਤੇ ਬਾਈਕਾਟ ਨੂੰ ਬਰਤਾਨਵੀ ਤਜਾਰਤੀ ਮਾਲ ਤੇ ਸੇਵਾਵਾਂ ਵਿਰੁਧ ਰਾਜਨੀਤਿਕ ਹਥਿਆਰ ਵਜੋਂ ਵਰਤਨ ਵਾਲਾ ਪਹਿਲਾ ਭਾਰਤੀ, ਸੀ।"[4]

੫. ਨਰੋਏ ਸਮਾਜ ਦੀ ਸਿਰਜਣਾ- ਸਤਿਗੁਰੂ ਰਾਮ ਸਿੰਘ ਨੂੰ ਆਲੇ ਦੁਆਲੇ ਦਾ ਸਮਾਜ, ਧਾਰਮਿਕ ਹੀ ਨਹੀਂ ਸਮਾਜਿਕ ਅਧੋਗਤੀ ਵਿਚ ਗ੍ਰਸਿਆ ਵੀ ਲੱਗਾ। ਲੋਕ ਮਾਸ ਸ਼ਰਾਬ ਫੀਮ ਭੰਗ ਪੋਸਤ ਦੇ ਆਦੀ ਹੋ ਗਏ ਸਨ। ਉਹ ਤੰਮਾਕੂ ਵਰਤਦੇ ਸਨ। ਚੋਰੀ ਯਾਰੀ ਕਰਦੇ ਸਨ। ਸਤਿਗੁਰੂ ਜੀ ਦੀ ਸਿੱਖਿਆ ਦੇ ਧਾਰਨੀ ਮਨੁੱਖਾਂ ਵਿਚ ਇਹ ਤਬਦੀਲੀ ਆਈ:-

ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ।

*ਸ੍ਰੀ ਗੁਰੂ ਪੰਥ ਪ੍ਰਕਾਸ਼*

ਔਰਤ ਦੀ ਅਪਮਾਨਜਨਕ ਦਸ਼ਾ ਸੀ। ਜੰਮਦੀਆਂ ਕੁੜੀਆਂ ਮਾਰ ਦਿੱਤੀਆਂ ਜਾਂਦੀਆਂ ਸਨ। ਜਿਹੜੀਆਂ ਜਿਉਂਦੀਆਂ ਉਹਨਾਂ ਨੂੰ ਵੇਚਿਆ ਜਾਂਦਾ ਸੀ ਜਿਨਸ ਵਾਂਗ ਜਾਂ ਫਿਰ ਵੱਟਾ ਕੀਤਾ ਜਾਂਦਾ ਸੀ। ਸਤਿਗੁਰੂ ਜੀ ਦੀ ਸਿੱਖਿਆ ਸੀ :-

"ਹੋਰ ਲਟਕੀ ਨਾ ਕਿਸੇ ਮਾਰਨੀ ਨਾ ਕਿਸੇ ਵਟਾ ਕਰਨਾ ਨਾ ਲਟਕੀ ਦੇ ਦਮ ਲੈਣੇ ਜਿਹੜਾ ਲਟਕੀ ਮਾਰੇ ਬੇਚੇ ਵਟਾ ਕਰੇ ਉਸ ਦੇ ਹਥ ਦਾ ਘਰ ਦਾ ਅੰਨ ਜਾ ਪਾਣੀ ਨਹੀਂ ਵਰਤਣਾ ਉਸਨੂੰ ਸੰਗਤ ਵਿਚ ਨਹੀਂ ਬੜਨ ਦੇਣਾ"

*- ਹੁਕਮਨਾਮਾ ੨੦*

ਬਾਲ ਵਿਆਹ ਦੀ ਪ੍ਰਵਾਨਗੀ ਉਹਨਾਂ ਦੀ ਸਿੱਖਿਆ ਦਾ ਹਿਸਾ ਨਹੀਂ ਸੀ।

"ਗੁਰੂ ਜੀ ਦਾ ਏਹੋ ਹੁਕਮੁ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀਂ ਕਰਨਾ"*-ਹੁਕਮਨਾਮਾ ੨੩*

ਇਸ ਇਸਤਰੀ ਨੂੰ ਗਰਤ ਵਿਚੋਂ ਕੱਢਣਾ ਆਪ ਜੀ ਦੇ ਸਿੱਖਿਆ ਦਰਸ਼ਨ ਵਿਚ ਹੀ ਆਉਂਦਾ ਹੈ।

੬. ਸਤਿਗੁਰੂ ਜੀ ਦਾ ਸਿੱਖਿਆ ਦਰਸ਼ਨ ਪੜ੍ਹਿਆ ਲਿਖਿਆ ਸਮਾਜ ਸਿਰਜਣ ਲਈ ਹੈ। ਉਹ ਸਮਝਦੇ ਸਨ ਕਿ ਅਨਪੜ੍ਹਤਾ ਜਹਾਲਤ ਹੈ। ਭਾਵੇਂ ਉਹ ਮੈਕਾਲੇ ਦੀ ਸ਼ੁਰੂ ਕੀਤੀ ਭਾਰਤੀਆਂ ਨੂੰ ਜ਼ਿਹਨੀ ਗੁਲਾਮੀ ਵਿਚ ਰੱਖਣ ਵਾਲੀ ਸਿੱਖਿਆ ਪ੍ਰਣਾਲੀ ਦਾ ਵਿਰੋਧ ਕਰਦੇ ਸਨ ਪਰ ਸੁਸਿੱਖਿਅਤ ਮਨੁੱਖ ਸਿਰਜਣਾ ਉਹਨਾਂ ਦੇ ਹਿੱਸੇ ਆਇਆ। ਅਜੋਕੇ ਸਰਬ ਸਿੱਖਿਆ ਅਭਿਆਨ ਦੀਆਂ ਜੜ੍ਹਾਂ ਵੀ ਓਥੋਂ ਤਕ ਜਾਂਦੀਆਂ ਹਨ। ਫਿਰ ਵਿੱਦਿਆ ਦਾਨ ਵਿਚ ਲੜਕੀਆਂ ਨਾਲ ਵਿਤਕਰਾ ਨਹੀਂ :-

"ਹੋਰ ਲਟਕੇ ਲਟਕੀ ਨੂੰ ਅੱਖਰ ਪੜ੍ਹਾਇ ਦੇਣੇ।"

*ਰਹਿਤਨਾਮਾ-੨੦*

ਸਤਿਗੁਰੂ ਜੀ ਨੇ ਮਾਤ ਭਾਸ਼ਾ ਸਿੱਖਿਆ ਤੇ ਖਾਸ ਜ਼ੋਰ ਦਿੱਤਾ। ਉਹ ਵੀ ਫਾਰਸੀ ਅੱਖਰਾਂ ਵਿਚ ਨਹੀਂ ਸਗੋਂ ਗੁਰਮੁਖੀ ਅੱਖਰਾਂ ਵਿਚ ਪੜਨ ਉਤੇ :-

"ਸਭ ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ"-

*ਹੁਕਮਨਾਮਾ-੧੨*

ਇਸ ਵਿਦਿਆ ਨੇ ਨਾਮਧਾਰੀ ਸਿੱਖਾਂ ਦੀ ਬੁਧੀ ਤੀਖਣ ਕੀਤੀ ਸੋਚ ਬਲਵਾਨ ਕੀਤੀ।

੭. ਸਤਿਗੁਰੂ ਜੀ ਦੇ ਸਿੱਖਿਆ ਦਰਸ਼ਨ ਨੇ ਐਸੀ ਜੁਗਤੀ ਦਿੱਤੀ ਜਿਹੜੀ ਨਾ ਭੈ ਮੰਨਦੀ ਨਾ ਦੇਂਦੀ ਹੈ। ਉਹਨਾਂ ਦੇ ਦਰਸ਼ਨ ਦਾ ਸਿਰਾ ਸੁਚ-ਸੋਧ ਰਾਹੀਂ ਸਰੀਰਕ ਸ਼ੁਧਤਾ ਨਾਲ ਜੁੜਦਾ ਹੈ ਤੇ ਆਤਮਕ ਉਚਤਾ ਨਾਲ ਵੀ। ਇਹ ਮਨੁੱਖ ਨੂੰ ਨਿਰਭਉ ਨਿਰਵੈਰ ਬਣਾ ਦੇਂਦਾ ਹੈ। ਸਭੇ ਸਾਂਝੀਵਾਲ ਲੱਗਦੇ ਹਨ।

੮. ਸ੍ਵਦੇਸ਼ੀ ਪ੍ਰਤੀ ਆਸਥਾ ਪੈਦਾ ਕਰਨ ਲਈ ਉਹਨਾਂ ਇਕ ਪਾਸੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਕੀਤਾ ਦੂਜੇ ਪਾਸੇ ਸੁਦੇਸ਼ੀ ਨੂੰ ਪੱਲੇ ਬੰਨ੍ਹਣ ਦੀ ਭਾਵਨਾ ਪੈਦਾ ਕੀਤੀ। ਉਹਨਾਂ ਦੇ ਪੈਰੋਕਾਰ ਭਾਰਤੀ ਖੱਡੀਆਂ ਉਤੇ ਉਣਿਆ ਕਪੜਾ ਪਹਿਨਦੇ ਰਹੇ। ਨਾਮਧਾਰੀ ਸਿੱਖਾਂ ਦੀ ਉੱਨ ਦੀ ਮਾਲਾ ਵੀ ਹੱਥੀਂ ਬਣਦੀ ਹੈ ਕਿਤੋਂ ਖ਼ਰੀਦੇ ਮਣਕਿਆਂ ਦੀ ਮਾਲਾ ਨਹੀਂ। ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੀ ਜਦ ਵਿਚੋਂ ਇੱਕ ਪਰਵਾਰ ਤਾਂ ਹੁਣ ਵੀ ਗੜਵਿਆਂ ਵਾਲਾ ਪਰਵਾਰ ਕਰ ਕੇ ਪਛਾਣਿਆਂ ਜਾਂਦਾ ਹੈ ਕਿਉਂਕਿ ਉਹ ਗੜਵੇ ਬਣਾਉਂਦੇ ਰਹੇ ਹਨ। ਲਕੜ ਦੇ ਪਊਏ ਤੇ ਖੜਾਵਾਂ ਤਾਂ ਬਣਦੇ ਹੀ ਦੇਸੀ ਹਨ। ਇਹ ਸਭ ਦੇਸੀ, ਸ੍ਵਦੇਸ਼ੀ ਸੀ।

੯. ਸਤਿਗੁਰੂ ਜੀ ਨੇ ਸਮਾਜਿਕ ਚੇਤਨਤਾ ਪੈਦਾ ਕਰਨ ਲਈ ਸਿੱਖਿਆ ਦਰਸ਼ਨ ਵਿਚ ਇਸ ਨੂੰ ਥਾਂ ਦਿੱਤੀ। ਸਮਾਜਕ ਸੰਬੰਧਾਂ ਨੇ ਹੀ ਭਾਈਚਾਰਕ ਸਾਂਝ ਵਧਾਉਣੀ ਹੁੰਦੀ ਹੈ। ਸਮਾਜ ਵਿਚ ਉਹਨਾਂ ਦੀ ਖਾਣ ਪੀਣ ਪਹਿਰਾਵੇ ਦੀ ਸਾਂਝ ਹੁੰਦੀ ਹੈ। ਚਰਿਤਰਹੀਨਤਾ ਸਮਾਜ ਦੇ ਨਿਘਾਰ ਦੀ ਨਿਸ਼ਾਨੀ ਹੁੰਦੀ ਹੈ। ਸੋ ਚਰਿਤਰਵਾਨ ਸਮਾਜ ਚੜ੍ਹਦੀ ਕਲਾ ਵਿਚ ਜਾਂਦਾ ਹੈ। ਨਾਮਧਾਰੀ ਸਮਾਜ ਸੰਬੰਧੀ ਅੰਗਰੇਜ਼ਾਂ ਵੀ ਲਿਖਿਆ:-

- ਕੂਕਾ ਝੂਠ ਨਹੀਂ ਬੋਲਦਾ।
- ਕੂਕਾ ਸ਼ਰਾਬ ਨਹੀਂ ਪੀਂਦਾ।
- ਕੂਕਾ ਅੰਗਰੇਜ਼ ਸਰਕਾਰ ਦਾ ਕਟੜ ਵੈਰੀ ਹੈ।

ਇਹ ਇਹਨਾਂ ਦੇ ਹੀ ਗੁਣ ਹਨ।

੧੦. ਸਤਿਗੁਰੂ ਜੀ ਦਾ ਸਿੱਖਿਆ ਦਰਸ਼ਨ ਪੌਦੂਆਂ ਨੂੰ ਵੀ ਆਪਣੀ ਗਲਵਕੜੀ ਵਿਚ ਲੈਂਦਾ ਹੈ। ਉਹ ਆਤਮਕ ਸ਼ੁਧੀ ਦੇ ਨਾਲ ਨਾਲ ਸਰੀਰਕ ਸ਼ੁਧੀ ਵਲ ਧਿਆਨ ਦੁਆਉਂਦਾ ਹੈ। ਏਸੇ ਕਰਕੇ ਨਾਮਧਾਰੀ ਸਿੱਖ ਸੁੱਚ-ਸੋਧ ਦੇ ਧਾਰਨੀ ਹਨ।

ਸਤਿਗੁਰੂ ਰਾਮ ਸਿੰਘ ਦੇ ਸਿੱਖਿਆ ਦਰਸ਼ਨ ਦਾ ਗਹਿਨ ਅਧਿਐਨ ਕਰਿਆਂ ਲੱਗਦਾ ਹੈ ਕਿ ਇਸ ਉਤੇ ਅਮਲ ਉਸ ਚੰਗੇ ਪ੍ਰਭੂ-ਭਗਤ ਤੇ ਦੇਸ ਭਗਤ ਮਨੁੱਖ ਦੀ ਸਿਰਜਣਾ ਕਰਨਾ ਹੈ ਜਿਹੜਾ ਸਰਬਤ ਦਾ ਭਲਾ ਮੰਗਦਾ ਹੈ। ਮਨੁੱਖ ਦਾ ਹੀ ਨਹੀਂ ਹੋਰ ਜੀਵ ਜੰਤੂਆਂ ਦਾ ਵੀ। ਪਾਲਤੂ ਪਸ਼ੂ-ਗਊ, ਮੱਝ, ਘੋੜੇ ਆਦਿ ਤੇ ਉਹਨਾਂ ਦੇ ਜਾਇਆ ਦੀ ਤਾਂ ਸੇਵਾ ਕਰਨ ਦੀ ਸਿੱਖਿਆ ਹੈ ਨਾ ਕਿ ਮਾਰਨ ਦੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਿਆ ਦਰਸ਼ਨ ਉੱਤੇ ਅਮਲ ਕਰਨ ਵਾਲੇ ਨਾਮਧਾਰੀ ਸਿੱਖ ਪਹਿਲਾਂ ਵੀ ਚੜ੍ਹਦੀ ਕਲਾ ਉਚ, ਜਾਗਰੂਕ ਤੇ ਚੇਤੰਨ ਸਨ ਅਤੇ ਅੱਜ ਵੀਂ ਮਾਣ ਨਾਲ ਵਿਚਰ ਰਹੇ ਹਨ।

*ਈ-੧੧੦ ਜਨਤਾ ਕਾਲੋਨੀ*
*ਨਵੀਂ ਦਿੱਲੀ-੧੧੦੦੨੭*

ਫੁੱਟ ਨੋਟ –

1. There is no country here the love of learning has so early an origion or has exercised so lasting and powerful an experience." as in India

2. A class of persons Indian in blood and color but English in tastes, in opinions, in morals and in intellect."

3. Our English schools are increasing with leaps and bounds and now the condition has reached to a position that it has become difficult to accomodate the students. Hindus are much influenced with education. There is no Hindu who may keep real faith in his religion after studying English. I have full confidence that if our education policy succeeds, then no idolatior will be left in Bengal. This will be done naturally, without any religious preaching and interference.

4. "(Guru) Ram Singh, Sikh Philospher and reformer and the first Indian to use non-cooperation and boycott of the British merchandise and services as a political weapon"-Encyclopaedia Britanica

# ਵਿਸਾਖੀ ਦਾ ਇਤਿਹਾਸ ਤੇ ਸੰਤ ਖਾਲਸਾ ਦੀ ਸਾਜਨਾ

*—ਸੁਲੱਖਣ ਸਿੰਘ ਭਿੰਡਰ*

ਵਿਸਾਖੀ ਦਾ ਦਿਨ ਹਰ ਸਾਲ ਵਸਾਖ ਦੀ ਸੰਗਰਾਂਦ ਨੂੰ ਮਨਾਇਆ ਜਾਂਦਾ ਹੈ। ਇਹ ਦਿਨ ਗਰਮੀ ਹੋਣ ਦਾ ਸੂਚਕ ਹੈ। ਇਸ ਦਿਨ ਹਾੜ੍ਹੀ ਦੀਆਂ ਫਸਲਾਂ ਪੱਕ ਜਾਂਦੀਆਂ ਹਨ ਅਤੇ ਪੰਜਾਬ ਦਾ ਕਿਸਾਨ ਹਾੜ੍ਹੀ ਦੀ ਫ਼ਸਲ ਦੀ ਵਾਢੀ ਦੀ ਤਿਆਰੀ ਕਰਦਾ ਹੈ। ਉਸਨੂੰ ਘਰ ਭਰਵੀਂ ਫ਼ਸਲ ਆਉਣ ਦਾ ਚਾਅ ਹੁੰਦਾ ਹੈ। ਇਸ ਦਿਨ ਨੂੰ ਮੁਖਾਤਬ ਕਰਕੇ ਪੰਜਾਬੀ ਦੇ ਆਧੁਨਿਕ ਯੁੱਗ ਦੇ ਸ਼ਿਰੋਮਣੀ ਕਵੀ ਲਾਲਾ ਧਨੀ ਰਾਮ "ਚਾਤ੍ਰਿਕ" ਆਪਣੀ ਕਵਿਤਾ "ਵਿਸਾਖੀ ਦਾ ਮੇਲਾ" ਵਿਚ ਇਸ ਤਰ੍ਹਾਂ ਵਰਨਣ ਕਰਦੇ ਹਨ :-

ਪੱਕ ਪਈਆਂ ਕਣਕਾਂ ਲੁਕਾਠ ਰਸਿਆ,  
ਬੂਰ ਪਿਆ ਅੰਬਾਂ ਨੂੰ ਗੁਲਾਬ ਹਸਿਆ।  
ਬਾਗਾਂ ਉਤੇ ਰੰਗ ਫੇਰਿਆ ਬਹਾਰ ਨੇ।  
ਬੇਰੀਆਂ ਲਿਫਾਈਆਂ ਟਾਹਣੀਆਂ ਦੇ ਭਾਰ ਨੇ।

ਵਿਸਾਖੀ ਨਾਲ ਸਾਡਾ ਮਹੱਤਵਪੂਰਨ ਇਤਿਹਾਸ ਜੁੜਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈਸਵੀ ਵਿਸਾਖੀ ਵਾਲੇ ਦਿਨ ਆਨੰਦਪੁਰ ਸਾਹਿਬ ਵਿਖੇ ਸਿੱਖ ਪੰਥ ਦੀ ਸਾਜਨਾ ਕੀਤੀ। ਅੱਸੀ (੮੦) ਹਜ਼ਾਰ ਦੇ ਭਾਰੀ ਇਕੱਠ ਵਿਚ ਗੁਰੂ ਜੀ ਨੇ ਤੇਗ ਮਿਆਨ ਵਿਚੋਂ ਕੱਢ ਕੇ ਸੀਸ ਭੇਟ ਕਰਨ ਦੀ ਮੰਗ ਕੀਤੀ। ਇਕ ਵਾਰ ਸਨਾਟਾ ਛਾ ਗਿਆ। ਸਹਿਮ ਦਾ ਮਾਹੌਲ ਬਣ ਗਿਆ। ਸਭ ਤੋਂ ਪਹਿਲਾਂ ਦਇਆ ਰਾਮ ਖੱਤਰੀ ਵਾਸੀ ਲਾਹੌਰ ਆਪਣਾ ਸੀਸ ਭੇਟ ਕਰਨ ਲਈ ਉਠਿਆ। ਧੜ ਡਿੱਗਣ ਦੀ ਆਵਾਜ਼ ਅਤੇ ਲਹੂ ਦੀ ਧਾਰ ਵੱਗ ਕੇ ਬਾਹਰ ਆ ਗਈ। ਉਸ ਉਪਰੰਤ ਗੁਰੂ ਜੀ ਦੇ ਲਲਕਾਰਨ ਉਤੇ ਦਿੱਲੀ ਨੇੜਲੇ ਕਸਬੇ ਹਸਤਾਨਪੁਰ ਦਾ ਧਰਮ ਦਾਸ ਜੱਟ ਉਠਿਆ। ਇਸੇ ਤਰ੍ਹਾਂ ਵਾਰੀ ਵਾਰੀ ਮੁਹਕਮ ਚੰਦ ਛੀਂਬਾ ਵਾਸੀ ਦਵਾਰਕਾ, ਹਿੰਮਤ ਰਾਏ ਝੀਵਰ ਵਾਸੀ ਜਗਨਨਾਥ ਅਤੇ ਸਾਹਿਬ ਚੰਦ ਨਾਈ ਵਾਸੀ ਬਿਦਰ ਨੇ ਆਪਣੇ ਆਪਣੇ ਸੀਸ ਭੇਟ ਕਰ ਦਿੱਤੇ। ਕੁਝ ਸਮੇਂ ਪਿੱਛੋਂ ਗੁਰੂ ਜੀ ਇਨ੍ਹਾਂ ਪੰਜਾਂ ਨੂੰ ਨਵੇਂ ਸੁੰਦਰ ਬਸਤਰ ਅਤੇ ਸ਼ਸ਼ਤਰ ਸਜਾ ਕੇ ਬਾਹਰ ਲੈ ਆਏ। ਉਸ ਸਮੇਂ ਇਨ੍ਹਾਂ ਦੀ ਸੱਜ-ਧੱਜ ਅਤੇ ਚਿਹਰਿਆਂ ਉਤੇ ਨੂਰਾਨੀ ਜਲੌਅ ਅਜਬ ਹੀ ਸੀ। ਉਪਰੰਤ ਸਤਿਗੁਰਾਂ ਨੇ ਬਾਟੇ ਵਿਚ ਜਲ ਪਾ ਕੇ ਬੀਰ ਆਸਨ ਹੋ ਕੇ ਖੰਡਾ ਫੇਰਨਾ ਸ਼ੁਰੂ ਕੀਤਾ ਅਤੇ ਜਪੁ ਸਾਹਿਬ, ਜਾਪ ਸਾਹਿਬ, ਚੌਪਈ, ਸਵੱਈਏ ਅਤੇ ਆਨੰਦ ਸਾਹਿਬ ਦਾ ਪਾਠ ਜਲ ਵਿਚ ਦ੍ਰਿਸ਼ਟੀ ਟਿਕਾ ਕੇ ਅੰਤਰ ਧਿਆਨ ਹੋ ਕੇ ਕਰਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਮਾਤਾ ਜੀਤੋ ਜੀ ਨੇ ਪਤਾਸੇ ਜਲ ਵਿਚ ਪਾ ਦਿੱਤੇ। ਅੰਮ੍ਰਿਤ ਤਿਆਰ ਹੋ ਗਿਆ। ਸਤਿਗੁਰਾਂ ਨੇ ਪੰਜਾਂ ਦੇ ਸੀਸ ਅਤੇ ਨੇਤਰਾਂ ਵਿਚ ਪੰਜ ਪੰਜ ਛੱਟੇ ਮਾਰੇ ਅਤੇ ਪੰਜ ਚੂਲੇ ਛਕਾਏ ਫਿਰ ਸਭ ਨੂੰ ਵਾਰੋ ਵਾਰੀ ਅੰਮ੍ਰਿਤ ਅਤੇ ਕੜਾਹ ਪ੍ਰਸਾਦਿ ਦੀ ਦੇਗ ਛਕਾਈ ਅਤੇ ਹਰ ਵਾਰ ਜੈਕਾਰਾ "ਬੋਲ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਕੀ ਫਤਹਿ॥" ਗੁੰਜਾਉਂਦੇ ਰਹੇ। ਹਰ ਇਕ ਨੂੰ "ਸਿੰਘ" ਦਾ ਲਕਬ ਪੇਸ਼ ਕੀਤਾ ਅਤੇ ਇਨ੍ਹਾਂ ਨੂੰ "ਪੰਜ ਪਿਆਰੇ" ਹੋਣ ਦਾ ਮਾਣ ਬਖਸ਼ਿਸ਼ ਕੀਤਾ। ਅਤੇ ਫੇਰ ਆਪ ਉਹਨਾਂ ਦੇ ਹਥੋਂ ਅੰਮ੍ਰਿਤ ਛੱਕਿਆ। ਉਸ ਸਮੇਂ ਆਪਨੇ ਕਿਹਾ:-

"ਸਵਾ ਲਾਖ ਸੇ ਏਕ ਲੜਾਊਂ  
ਤਬੈ ਗੋਬਿੰਦ ਸਿੰਘ ਨਾਮ ਕਹਾਊਂ।"

ਵਿਸਾਖੀ ਵਾਲੇ ਦਿਨ ਹੀ ਖਾਲਸਾ ਪੰਥ ਨੇ ੧੭੪੬ ਈਸਵੀ ਨੂੰ ਗੁਰਮਤਾ ਪਾਸ ਕੀਤਾ ਕਿ ਪੰਜਾਬ ਨੂੰ ਅਫਗਾਨ ਸਾਮਰਾਜ ਦਾ ਹਿੱਸਾ ਨਹੀਂ ਬਣਨ ਦਿੱਤਾ ਜਾਵੇਗਾ। ਮਹਾਰਾਜਾ ਰਣਜੀਤ ਸਿੰਘ ਨੇ ੧੮੦੧ ਈਸਵੀ ਵਿਸਾਖੀ ਵਾਲੇ ਦਿਨ ਲਾਹੌਰ ਕਿਲੇ ਵਿਚ ਪਹਿਲਾ ਸ਼ਾਹੀ ਦਰਬਾਰ ਕੀਤਾ। ੧੯੧੯ ਈਸਵੀ ਵਿਚ ਜਲ੍ਹਿਆਂਵਾਲੇ ਬਾਗ ਦਾ ਭਿਆਨਕ ਖ਼ੂਨੀ ਸਾਕਾ ਭੀ ਵਿਸਾਖੀ ਵਾਲੇ ਦਿਨ ਹੀ ਹੋਇਆ ਸੀ ਜਿਸ ਵਿਚ ਸੈਂਕੜੇ ਬੇਗੁਨਾਹ ਪੰਜਾਬੀ, ਬਰਤਾਨਵੀ ਸਾਮਰਾਜ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ ਸਨ। ਸ੍ਰੀ ਗੁਰੂ ਅਮਰ ਦਾਸ ਜੀ, ਪਾਤਸ਼ਾਹੀ ਤੀਜੀ ਨੇ ਵਿਸਾਖੀ ਦੇ ਦਿਹਾੜੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਮੇਲਾ ਮਨਾਉਣਾ ਆਰੰਭ ਕੀਤਾ ਸੀ।

**ਸੰਤ ਖਾਲਸਾ ਦੀ ਸਾਜਨਾ:-** ਡੇਢ ਸੌ ਸਾਲ ਪਹਿਲਾਂ ਜਦੋਂ ਹਿੰਦੁਸਤਾਨ ਤੇ ਬ੍ਰਿਟਿਸ਼ ਸਾਮਰਾਜ ਦੇ ਕਾਲੇ ਬਦਲ ਛਾਏ ਹੋਏ ਸਨ। ਭਾਰਤ ਦੀ ਭੂਮੀ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਹੋਈ ਸੀ। ਕਹਿੰਦੇ ਹਨ ਕਿ ਅੰਗਰੇਜ਼ ਦੇ ਰਾਜ ਵਿਚ ਸੂਰਜ ਛਿਪਦਾ ਹੀ ਨਹੀਂ ਸੀ। ਇਹੋ ਸਮਾਂ ਸੀ ਕਿ ਸਿਖ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਦੀਆਂ ਉਨ੍ਹਾਂ ਨੈਤਿਕ ਕਦਰਾਂ ਕੀਮਤਾਂ ਤੋਂ ਸਖਣੇ ਹੋ ਚੁੱਕੇ

ਸਨ। ਸਿੱਖਾਂ ਵਿਚੋਂ ਖਤਮ ਹੋ ਚੁੱਕੀ ਸਿਖੀ ਮਰਯਾਦਾ ਤੇ ਭਾਵਨਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਸਾਖੀ ਵਾਲੇ ਦਿਨ ਪੁਨਰ ਜੀਵਨ ਦਿੱਤਾ। ਤੇ ਸੰਤ ਖਾਲਸਾ ਦੀ ਸਾਜਨਾ ਕੀਤੀ। ਹਰ ਸਿੱਖ ਦੇ ਜੀਵਨ ਦਾ ਅਨਿੱਖੜਵਾਂ ਅੰਗ ਗੁਰਬਾਣੀ ਦੇ ਪਾਠ, ਕੀਰਤਨ, ਨਾਮ ਸਿਮਰਨ ਨੂੰ ਬਨਾਇਆ ਅਤੇ ਅੰਮ੍ਰਿਤ ਦੀ ਲਹਿਰ ਚਲਾਈ। ਇਸ ਦਾ ਵਰਨਣ ਪ੍ਰੋਫੈਸਰ ਜਸਵੰਤ ਸਿੰਘ ਜੱਸ ਪੁਸਤਕ, "ਬਾਬਾ ਰਾਮ ਸਿੰਘ ਨਾਮਧਾਰੀ" ਵਿਚ ਇਸ ਪ੍ਰਕਾਰ ਕੀਤਾ :-

"ਅਪਰੈਲ ੧੮੫੭ ਵਿਸਾਖੀ ਵਾਲੇ ਇਤਿਹਾਸਕ ਦਿਨ, ਬਾਬਾ (ਗੁਰੂ) ਰਾਮ ਸਿੰਘ ਜੀ ਨੇ ਆਪਣੇ ਸ਼ਰਧਾਲੂ ਸਿੱਖਾਂ ਨੂੰ ਸੁਨੇਹੇ ਘੱਲ ਕੇ ਭੈਣੀ ਵਿਖੇ ਸਿੱਖ ਸੰਗਤਾਂ ਦਾ ਭਾਰੀ ਇਕੱਠ ਕੀਤਾ ਤੇ ਖਾਲਸੇ ਦੀ ਰਹਿਤ ਮਰਯਾਦਾ ਅਨੁਸਾਰ ਸਭ ਤੋਂ ਪਹਿਲਾਂ ਅੱਗੇ ਲਿਖੇ ਅਨੁਸਾਰ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ :-

੧. ਭਾਈ ਕਾਹਨ ਸਿੰਘ ਜੀ ਨਿਹੰਗ ਪਿੰਡ ਚੱਕ, ਰਿਆਸਤ ਮਲੇਰ ਕੋਟਲਾ।

੨. ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ।

੩. ਭਾਈ ਨੈਣਾ ਸਿੰਘ ਪਿੰਡ ਵਰਿਆਂਹ, ਜ਼ਿਲ੍ਹਾ ਅੰਮ੍ਰਿਤਸਰ।

੪. ਭਾਈ ਆਤਮਾ ਸਿੰਘ ਪਿੰਡ ਆਲੋਮੁਹਾਰ, ਜ਼ਿਲ੍ਹਾ ਸਿਆਲਕੋਟ।

੫. ਭਾਈ ਸੁਧ ਸਿੰਘ ਪਿੰਡ ਦੁਰਗਾਪੁਰ, ਜ਼ਿਲ੍ਹਾ ਜਲੰਧਰ।

ਅੰਮ੍ਰਿਤ ਛਕਾਉਣ ਤੋਂ ਉਪਰੰਤ ਆਪ ਨੇ ਜੋ ਸਿਖਿਆ ਦਿੱਤੀ, ਉਸਨੂੰ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਇਉਂ ਲਿਖਿਆ ਹੈ :-

ਪਾਇ ਏਹ ਹੁਕਮ ਪ੍ਰਮੇਸ ਕਾ ਵਿਸ਼ੇਸ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਯੋ।
ਹੁਕੇ ਛਡਵਾਏ ਰਖਵਾਏ ਕੇਸ ਮੋਨਯੋ ਕੇ।
ਸੁਧਾ ਛਕ ਥਾਏ ਸਿੰਘ ਭਾਗ ਜਿਨੇ ਜਾਗਯੋ।
ਫੈਲਯੋ ਯਸ ਭਾਰੀ ਸਿਖ ਥੀਏ ਤਾਂਹ ਕੇ ਅਪਾਰੀ,
ਸਿੰਘ ਪੰਥ ਬ੍ਰਿਧਾਨੋ ਨਾਮ ਰਸ ਪਾਗਯੋ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆਗਯੋ।

*ਮਕਾਨ ਨੰ-੧੩੮, ਜੈਪੁ ਕਾਲੋਨੀ,*
*ਗਲੀ ਨੰ-੬, ਮੁਕਤਸਰ-੧੫੨੦੨੬*
*ਜੇਬ-੦੯੯੮੮੨-੧੫੯੦੮*
*੦੯੮੯੬੫-੮੧੭੩੨*

# ਵੈਸਾਖੀ ਤੇ

*—ਜੋਗਿੰਦਰ ਸਿੰਘ ਮੁੱਕਤਾ*

ਮਾਨਵਤਾ ਦੀ ਬਦਲਣ ਲਈ, ਨੁਹਾਰ ਵੈਸਾਖੀ ਤੇ।
ਮੰਗ ਸਿਰਾਂ ਦੀ ਕੀਤੀ, ਕਲਗੀਧਰ ਵੈਸਾਖੀ ਤੇ।

ਮਰਦ ਅਗੰਮੜਾ ਪੰਥ ਖਾਲਸਾ, ਪੈਦਾ ਕਰਨਾ ਏਂ॥
ਮਿਰਗਾਂ ਅੰਦਰ ਸ਼ੇਰਾਂ ਵਾਲਾ, ਜਜ਼ਬਾ ਭਰਨਾ ਏਂ॥
ਕਿਹਾ ਗੁਰੂ ਜੀ ਹਥ ਵਿਚ ਫੜ, ਤਲਵਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ, ......॥

ਨੂਰੀ ਜੋਤ ਦੇ ਦੀਦ ਲਈ, ਸਭ ਨੈਣ ਪਿਆਸੇ ਸੀ॥
ਸਧਰਾਂ ਅਤੇ ਉਮੰਗਾ, ਛਲਕੇ ਪਿਆਰ ਦੇ ਕਾਸੇ.ਸੀ॥
ਸੰਗਤਾਂ ਬੇਸ਼ੁਮਾਰ ਕਈ, ਹਜ਼ਾਰ ਵੈਸਾਖੀ ਤੇ।
ਮਾਨਵਤਾ ਦੀ ਬਦਲਣ ਲਈ, .....॥

ਲਿਖਿਆ ਮੋਟੇ ਅਖਰਾਂ ਵਿਚ, ਕੋਈ ਧੋਖਾ ਖਾਵੇ ਨਾ॥
ਡਰਦਾ ਹੋਵੇ ਮੋਤੋਂ ਜੋ, ਉਹ ਅੰਦਰ ਆਵੇ ਨਾ॥
ਨਵੀਂ ਕਿਸਮ ਦਾ ਸਜਿਆ ਇਹ, ਦਰਬਾਰ ਵੈਸਾਖੀ ਤੇ।
ਮਾਨਵਤਾ ਦੀ ਬਦਲਣ ਲਈ ......

ਸੁਣ ਆਸਾ ਦੀ ਵਾਰ ਅਗੰਮੀਂ ਰਸ ਸੀ ਮਾਣ ਰਹੇ॥
ਆਏ ਹਰ ਇਕ ਸਿਖ ਨੂੰ, ਨਜ਼ਰਾਂ ਨਾਲ ਸੀ ਛਾਣ ਰਹੇ॥
ਸਤਿਗੁਰ ਸੁਪਣਾ ਲਗੇ ਕਰਨ ਸਾਕਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ .....

ਕੋਹੜ ਗੁਲਾਮੀ ਵਾਲਾ ਜਗ ਤੋਂ ਜੜੋਂ ਮਿਟੋਣਾ ਏਂ॥
ਕਲਾ ਕਲਾ ਸਿੰਘ ਸਵਾ ਲਖ ਨਾਲ ਮੈਂ ਲੋੜ੍ਹਣਾ ਏਂ॥
ਸੰਗਤਾਂ ਤਾਈਂ ਦਿਤੇ ਨੇਕ ਵਿਚਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ....

ਦਇਆ ਰਾਮ ਲਹੌਰ ਦਾ ਖੱਤਰੀ ਅਗੇ ਆਇਆ ਏ॥
ਕਲਗੀਧਰ ਦੇ ਚਰਨਾਂ ਤੇ ਸਿਰ ਭੇਟ ਚੜ੍ਹਾਇਆ ਏ॥
ਸਿਖ ਜਗਤ ਲਈ ਕੀਤਾ ਪਰਉਪਕਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ .....

ਅੱਜ ਬੰਧਨਾਂ ਤੋਂ ਮੁਕਤਾ, ਕਰਨਾ ਮੈਂ ਇਨਸਾਨਾਂ ਨੂੰ॥
ਨਥ ਪਉਣੀ ਏਂ ਜ਼ੁਲਮ ਜਬਰ ਦੇ ਚੜ੍ਹੇ ਤੂਫਾਨਾਂ ਨੂੰ॥
ਜ਼ੁਲਮ ਸਿਤਮ ਨੂੰ ਕਰਨ ਲਈ ਠੰਡਾ ਠਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ....

ਵਾਰੋ ਵਾਰੀ ਪੰਜ ਪਿਆਰੇ ਅਗੇ ਆਣ ਖੜੇ॥
ਪਰਖ ਤੇਰਾ ਕਸਵਟੀ ਸੀ, ਪੰਜੇ ਪ੍ਰਵਾਣ ਚੜ੍ਹੇ॥
ਬਖਸ਼ਿਸ਼ ਕੀਤਾ ਅੰਮ੍ਰਿਤ ਖੰਡੇਧਾਰ ਵੈਸਾਖੀ ਤੇ॥
ਮਾਨਵਤਾ ਦੀ ਬਦਲਣ ਲਈ ......

ਪਿੰਡ ਸੰਤ ਨਗਰ,
ਸਿਰਸਾ ਹਰਿਆਣਾ।

# ਸੜਕਾਂ ਉਤੇ ਸੜਕ-ਸਵਾਰਾਂ ਦੀ ਸਰਦਾਰੀ

—ਗੁਰਬਚਨ ਸਿੰਘ ਭੁੱਲਰ

***ਸਾਡੇ ਦੇਸ਼ ਵਿਚ ਹੋਰ ਬਹੁਤ ਸਾਰੇ ਜਨਤਕ ਅਧਿਕਾਰਾਂ ਵਾਂਗ ਸੜਕਾਂ ਨੂੰ ਵੀ ਲੋਕਾਂ ਦਾ ਹੱਕ ਸਮਝਣ ਦੀ ਥਾਂ ਲੋਕਾਂ ਉਤੇ ਮਿਹਰਬਾਨੀ ਸਮਝਿਆ ਜਾਂਦਾ ਹੈ। ਅਮਰੀਕਾ ਵਰਗੇ ਵਿਕਸਿਤ ਦੇਸ਼ਾਂ ਵਿਚ ਸੜਕਾਂ ਲੋਕਾਂ ਦੀਆਂ ਅਤੇ ਲੋਕਾਂ ਲਈ ਹੀ ਹੁੰਦੀਆਂ ਹਨ।***

ਇਕ ਗੱਲ ਜਿਸਨੇ ਮੈਨੂੰ ਖਾਸ ਕਰਕੇ ਖੁਸ਼ ਕੀਤਾ, ਉਹ ਸੀ ਸੜਕਾਂ ਦੇ ਲਾਂਘਿਆਂ ਉਤੇ ਪੈਦਲ ਦੀ ਸਰਦਾਰੀ। ਮੈਨੂੰ ਤਾਂ ਦਿੱਲੀ ਨੇ ਇਹ ਆਦਤ ਪਾਈ ਹੋਈ ਸੀ ਕਿ ਪੈਦਲਾਂ ਲਈ ਹਰੀ ਬੱਤੀ ਹੁੰਦਿਆਂ ਵੀ ਸੱਜੇ-ਖੱਬੇ ਦੇਖਦਿਆਂ ਬਚਦੇ-ਬਚਾਉਂਦੇ ਲੰਘਣ ਦਾ ਯਤਨਾ ਕਰੋ ਅਤੇ ਸੜਕ ਪਾਰ ਕਰ ਕੇ ਵਾਹਿਗੁਰੂ ਦਾ ਸ਼ੁਕਰ ਕਰੋ। ਕੀ ਪਤਾ ਕੋਈ ਕਾਹਲਾ ਕਾਰ ਵਾਲਾ ਲਾਲ ਬੱਤੀ ਉਲੰਘਦਿਆਂ ਤੁਹਾਡੇ ਅੱਗੇ ਜਾਂ ਪਿੱਛੇ ਦੀ, ਤੁਹਾਨੂੰ ਫੇਟ ਲੱਗਣ ਦੀ ਸੰਭਾਵਨਾ ਪੈਦਾ ਕਰਦਾ ਹੋਇਆ ਕਾਰ ਨੂੰ ਭੁਰਰ ਲੰਘਾ ਕੇ ਲੈ ਜਾਵੇ ਜਾਂ ਫੇਟ ਮਾਰ ਹੀ ਜਾਵੇ। ਉਥੇ ਸਾਹਮਣੇ ਹਰੀ ਬੱਤੀ ਹੁੰਦਿਆਂ ਸੱਜੇ-ਖੱਬੇ ਆਵਾਜਾਈ ਦਾ ਰੁਕਣਾ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ, ਹੈਰਾਨ ਪੈਦਲ ਯਾਤਰੀਆਂ ਲਈ ਬਣੇ ਹੋਏ ਬਿਨਾਂ-ਬੱਤੀਏ ਲਾਂਘਿਆਂ ਉਤੇ ਹੁੰਦੀ। ਸੁਬ੍ਹਾ-ਸਵੇਰੇ ਜਦ ਮੈਂ ਆਪਣੇ ਘਰ ਅੱਗੋਂ ਦੀ ਲੰਘਦੀ ਸੜਕ ਕੰਢੇ ਫੁੱਟਪਾਥ ਉਤੇ ਸੈਰ ਲਈ ਤੁਰਦਾ, ਉਸ ਵਿਚੋਂ ਪਾਟਦੀਆਂ ਦੋ ਛੋਟੀਆਂ ਸੜਕਾਂ ਉਤੇ ਬੱਤੀਆਂ ਨਹੀਂ ਸਨ, ਲਾਂਘੇ ਦੇ ਨਿਸ਼ਾਨ ਸਨ। ਫੁੱਟ-ਪਾਥ ਉਤੋਂ ਲਾਂਘੇ ਉਤੇ ਪੈਰ ਰੱਖੋ ਸਹੀ, ਲਾਂਘੇ ਦੇ ਨਿਸ਼ਾਨ ਕਾਰਨ ਪਹਿਲਾਂ ਹੀ ਹੌਲੀ ਹੋਈਆਂ ਕਾਰਾਂ ਥਾਂ ਰੁਕੀਆਂ ਸਮਝੋ। ਕਈ ਵਾਰ ਅਜਿਹਾ ਹੁੰਦਾ ਕਿ ਮੈਂ ਇਕ-ਦੋ ਪੈਰ ਹੀ ਅੱਗੇ ਰੱਖੇ ਹੁੰਦੇ ਅਤੇ ਕਾਰ ਦੇਖ ਕੇ ਪਿੱਛੇ ਹਟ ਜਾਂਦਾ। ਹਰ ਅਜਿਹੀ ਸੂਰਤ ਵਿਚ ਕਾਰ ਵਾਲਾ ਸੱਜਨ ਚੱਲਣ ਦੀ ਕੋਈ ਵੀ ਕਾਹਲ ਦਿਖਾਏ ਬਿਨਾਂ ਮੈਨੂੰ ਸੜਕ ਪਾਰ ਕਰਨ ਲਈ ਸਪੱਸ਼ਟ ਇਸ਼ਾਰਾ ਕਰਦਾ। ਤੇ ਇਹ ਵੀ ਨਹੀਂ ਕਿ ਤੁਸੀਂ ਚਾਰ ਕਦਮ ਅੱਗੇ ਗਏ ਅਤੇ ਉਹਨੇ ਲੰਘਣ ਜੋਗੀ ਥਾਂ ਹੋਈ ਦੇਖ ਕੇ ਸ਼ੂੰ ਕਰਦੀ ਕਾਰ ਤੁਹਾਨੂੰ ਹਵਾ ਮਾਰਦੀ ਲੰਘਾ ਲਈ ਹੋਵੇ। ਪੈਦਲ ਯਾਤਰੀ ਨੂੰ ਸੁਰਖਿਅਤ ਦੂਰੀ ਉਤੇ ਪੁੱਜਿਆ ਦੇਖ ਕੇ ਹੀ ਕਾਰ ਅੱਗੇ ਤੋਰੀ ਜਾਂਦੀ ਹੈ।



ਬੱਤੀਆਂ ਵਾਲੇ ਬਹੁਤ ਸਾਰੇ ਚੌਕਾਂ ਉਤੇ ਵੀ ਪੈਦਲਾਂ ਦੇ ਲੰਘਣ ਦਾ ਉਚੇਚਾ ਖ਼ਿਆਲ ਰਖਿਆ ਜਾਂਦਾ ਹੈ। ਇਕ ਬਟਨ ਨੂੰ ਦੱਬ ਕੇ ਉਹ ਆਪਣੇ ਲੰਘਣ ਦੀ ਇੱਛਾ ਦੱਸ ਸਕਦੇ ਹਨ। ਛੇਤੀ ਹੀ ਉਹਨਾਂ ਲਈ ਲੰਘਣ ਦਾ ਸੰਕੇਤ ਹੋ ਜਾਂਦਾ ਹੈ ਅਤੇ ਦੋਵੇਂ ਪਾਸਿਆਂ ਦੀ ਆਵਾਜਾਈ ਉਹਨਾਂ ਨੂੰ ਰਾਹ ਦੇਣ ਲਈ ਰੁਕ ਜਾਂਦੀ ਹੈ।

ਗੈਸ ਸਟੇਸ਼ਨ (ਪਟਰੋਲ ਪੰਪ) ਅਤੇ ਰੈਸਟ ਏਰੀਏ ਦੀ ਦੂਰੀ ਦੀ ਸੂਚਨਾ ਸੜਕ ਦੇ ਕਿਨਾਰੇ ਕੁਛ ਕੁਛ ਮੀਲਾਂ ਮਗਰੋਂ ਪੱਕੀ ਲਿਖੀ ਹੋਈ ਹੁੰਦੀ ਹੈ। ਗੈਸ ਸਟੇਸ਼ਨ ਤੋਂ ਤੁਸੀਂ ਖਾਣ-ਪੀਣ ਦੀਆਂ ਚੀਜ਼ਾਂ ਵੀ ਖਰੀਦ ਸਕਦੇ ਹੋ ਅਤੇ ਹੌਲੇ ਵੀ ਹੋ ਸਕਦੇ ਹੋ। ਰੈਸਟ-ਏਰੀਏ ਤਾਂ ਹੁੰਦੇ ਹੀ ਕੇਵਲ ਇਹਨਾਂ ਸਹੂਲਤਾਂ ਨਾਲ ਲੈਸ ਹਨ।

ਕਈ ਥਾਂ ਸੜਕਾਂ ਉਤੋਂ ਦੀ ਵਿਰਲੇ-ਟਾਂਵੇਂ ਰਾਹੀਆਂ ਵਾਲੇ ਰਾਹ ਲੰਘਦੇ ਹਨ। ਵਸੋਂ ਤੋਂ ਦੂਰ ਵੀ ਸੜਕਾਂ ਨੂੰ ਪਗਡੰਡੀਆਂ ਪਾਰ ਕਰਦੀਆਂ ਹਨ। ਇਹਨਾਂ ਛੋਟੇ ਰਾਹਾਂ ਅਤੇ ਪਗਡੰਡੀਆਂ ਦੀ ਆਵਾਜਾਈ ਬਹੁਤ ਘੱਟ ਹੋਣ ਕਰਕੇ ਅਜਿਹੇ ਚੁਰਸਤਿਆਂ ਉਤੇ ਲਾਲ ਬੱਤੀਆਂ ਨਹੀਂ ਹੁੰਦੀਆਂ। ਉਥੇ ਕੇਵਲ ਵੱਡੀ, ਵਗਦੀ ਸੜਕ ਵਾਲਿਆਂ ਨੂੰ ਸਾਵਧਾਨ ਕਰਨ ਲਈ 'ਸਟਾਪ' ਦਾ ਫੱਟਾ ਲਗਿਆ ਹੁੰਦਾ ਹੈ। ਸੁੰਨੀਆਂ ਥਾਂਵਾਂ ਉਤੇ ਵੀ ਮੈਂ ਕਦੀ ਨਹੀਂ ਸੀ ਦੇਖਿਆ ਕਿ ਕੋਈ ਕਾਰ ਵਾਲਾ ਉਸ ਫੱਟੇ ਦੀ ਪਰਵਾਹ ਕੀਤੇ ਬਿਨਾਂ ਉਸੇ ਰਫ਼ਤਾਰ ਨਾਲ ਲੰਘ ਗਿਆ ਹੋਵੇ। ਹਰ ਕੋਈ ਪੈਰ ਮਲ ਕੇ, ਸੱਜੇ-ਖੱਬੇ ਦੇਖ ਕੇ ਹੀ ਕਾਰ ਅੱਗੇ ਤੋਰਦਾ ਸੀ।

ਸੜਕਾਂ ਦੀ ਗੁਣਤਾ ਦੀ ਕਲਪਨਾ ਕਰਨੀ ਔਖੀ ਨਹੀਂ। ਉੱਚੀ-ਨੀਵੀਂ ਥਾਂ ਉਤੇ ਪਹੀਆ ਵੱਜ ਕੇ ਕਾਰ-ਸਵਾਰ ਨੂੰ ਧੜਕਾ ਲੱਗਣ ਦਾ ਕੋਈ ਡਰ ਨਹੀਂ। ਸੜਕਾਂ ਦੀ ਲਗਾਤਾਰ ਮੁਰੰਮਤ ਦਾ ਜਾਂ ਉਹਨਾਂ ਨੂੰ ਚੌੜੀਆਂ ਕਰਨ ਦਾ ਕੰਮ, ਜੋ ਸਾਡੇ ਲੋਕਾਂ ਲਈ ਇਕ ਵੱਡੀ ਮੁਸੀਬਤ ਅਤੇ ਦੁਰਘਟਨਾਵਾਂ ਦਾ ਕਾਰਨ ਬਣਦਾ ਹੈ, ਉਥੇ ਨਿਰਵਿਘਨ ਚਲਦਾ ਹੈ। ਅਜਿਹਾ ਕੰਮ ਆਮ ਕਰਕੇ ਰਾਤ ਨੂੰ ਕੀਤਾ ਜਾਂਦਾ ਹੈ ਜਦੋਂ ਆਵਾਜਾਈ ਕੁਛ ਹਲਕੀ ਹੁੰਦੀ ਹੈ। ਕੰਮ ਕੀਤਾ ਵੀ ਭੂਤਾਂ ਵਾਂਗ ਲੱਗ ਕੇ ਇਸ ਭਾਵਨਾ ਨਾਲ ਜਾਂਦਾ ਹੈ ਕਿ ਜਿੰਨੀ ਛੇਤੀ ਪੂਰਾ ਹੋਵੇ,

ਓਨਾ ਚੰਗਾ। ਉਥੇ ਕੰਮ ਨੂੰ ਲਟਕਾਉਣ ਦਾ ਅਤੇ ਰਾਹੀਆਂ ਦੀ ਔਖ ਨੂੰ ਟਿੱਚ ਸਮਝਣ ਦਾ ਕਿਰਤ-ਸਭਿਆਚਾਰ ਨਹੀਂ। ਵਡੇ ਵਡੇ ਸੜਕੀ ਕੰਮ ਵੀ ਸਾਲਾਂ ਜਾਂ ਮਹੀਨਿਆਂ ਵਿਚ ਨਹੀਂ, ਹਫ਼ਤਿਆਂ ਵਿਚ ਮੁਕਾ ਦਿੱਤੇ ਜਾਂਦੇ ਹਨ ਅਤੇ ਪਿੱਛੇ ਕੋਈ ਖਿਲਾਰਾ ਬਾਕੀ ਨਹੀਂ ਰਹਿ ਜਾਂਦਾ। ਇਕ ਮਹੱਤਵਪੂਰਨ ਗੱਲ ਇਹ ਕਿ ਅਜਿਹੇ ਚਲਦੇ ਕੰਮ ਕੋਲ ਹਰ ਕਿਸਮ ਦੀ ਸੁਰਖਿਆ ਦੇ ਪ੍ਰਬੰਧ ਹੋਣੇ ਕਾਨੂੰਨਨ ਲਾਜ਼ਮੀ ਹਨ।

ਇਕ ਵਧੀਆ ਗੱਲ ਇੰਝਣ ਵਾਲੀ ਰੇੜ੍ਹੀ ਉਤੇ ਲੱਗਿਆ ਅਜਿਹਾ ਫੱਟਾ ਹੈ ਜਿਸ ਉਤੇ ਜਗਦੇ-ਬੁਝਦੇ ਮੋਟੇ ਇਲੈਕਟਰਾਨਿਕ ਅੱਖਰਾਂ ਵਿਚ ਕੁਛ ਵੀ ਲਿਖਿਆ ਜਾ ਸਕਦਾ ਹੈ। ਇਹ ਰੇੜ੍ਹੀ ਸੌਖਿਆਂ ਹੀ ਲੋੜ ਵਾਲੀ ਥਾਂ ਲਿਜਾਈ ਜਾ ਸਕਦੀ ਹੈ। ਅਜਿਹੇ ਫੱਟਿਆਂ ਉਤੇ ਲੱਗੀਆਂ ਸੂਚਨਾਵਾਂ ਸਾਡੇ ਲਈ ਨਿਸਚੇ ਹੀ ਹੈਰਾਨ ਕਰਨ ਵਾਲੀਆਂ ਸਨ। ਰਾਹੀਆਂ ਦੀ ਸੌਖ ਅਤੇ ਸੁਰੱਖਿਆ ਲਈ ਏਨੀਆਂ ਛੋਟੀਆਂ ਗੱਲਾਂ ਵਲ ਏਨਾ ਧਿਆਨ! ਦੋਵੇਂ ਪਾਸੇ ਉੱਚੀਆਂ ਪਹਾੜੀਆਂ ਵਾਲੀ ਸੜਕ ਦੇ ਸੰਬੰਧ ਵਿਚ ਹਵਾ ਦੀ ਸੇਧ ਦੇ ਹਿਸਾਬ ਨਾਲ ਮੌਸਮ ਵਿਭਾਗ ਵਾਲੇ ਜੇ ਚਿਤਾਵਨੀ ਦੇ ਦੇਣ ਕਿ ਅਮਕੀ ਥਾਂ ਤੇਜ਼ ਹਵਾ ਦਾ ਲਾਂਘਾ ਬਣ ਸਕਦਾ ਹੈ, ਉਥੇ ਅਜਿਹਾ ਫੱਟਾ ਸਾਵਧਾਨ ਕਰਦਾ ਹੈ ਕਿ ਅਗਲੇ ਐਨੇ ਮੀਲ ਵਿਚ ਕਿਸੇ ਸਮੇਂ ਵੀ ਤੇਜ਼ ਹਵਾਵਾਂ ਵਗ ਸਕਦੀਆਂ ਹਨ। ਜੇ ਦੋਵੇਂ ਪਾਸੇ ਉੱਚੇ ਪਹਾੜਾਂ ਵਾਲੀ ਕਿਸੇ ਸੜਕ ਉਤੇ, ਮੌਸਮ ਕਾਰਨ ਦਿਨ ਦਾ ਚਾਨਣ ਘਸਮੈਲਾ ਹੋ ਜਾਣ ਕਰਕੇ, ਦਿੱਸਣਯੋਗਤਾ ਵਿਚ ਮਾਮੂਲੀ ਘਾਟ ਵੀ ਆ ਜਾਵੇ, ਉਥੇ ਵੀ ਦੁਰਘਟਨ ਦੀ ਸੰਭਾਵਨਾ ਨੂੰ ਖ਼ਤਮ ਕਰਨ ਲਈ ਦਿਨੇ ਹੀ ਬੱਤੀਆਂ ਜਗਾ ਕੇ ਚੱਲਣ ਦੀ ਸੂਚਨਾ ਲਾ ਦਿੱਤੀ ਜਾਂਦੀ ਹੈ। ਕਈ ਵਾਰ ਜਦੋਂ ਸਾਨੂੰ ਅਜਿਹੇ ਮੌਸਮ ਦੇ ਬਾਵਜੂਦ ਦਿੱਸਣਯੋਗਤਾ ਸਾਧਾਰਨ ਲਗਦੀ, ਅਜਿਹੀ ਸੂਚਨਾ ਦੇਖ ਕੇ ਹੈਰਾਨੀ ਹੁੰਦੀ। ਜੇ ਸੜਕ ਦੀ ਇਕ ਲੇਨ ਉਤੇ ਮਸਾਲੇ ਦੀ ਨਵੀਂ ਤਹਿ ਚਾੜ੍ਹੀ ਗਈ ਹੈ ਅਤੇ ਦੂਜੀ ਲੇਨ ਉਤੇ ਅਜੇ ਚਾੜ੍ਹੀ ਜਾਣੀ ਹੈ, ਕਾਰਾਂ ਨੂੰ ਧੜਕੇ ਤੋਂ ਬਚਾਉਣ ਲਈ ਬੋਰਡ ਉਤੇ ਦੱਸਿਆ ਜਾਵੇਗਾ ਕਿ ਇਹ ਲੇਨ ਉਸ ਲੇਨ ਨਾਲੋਂ ਕੁਛ ਨੀਵੀਂ ਹੈ। ਜੇ ਸੜਕ ਦੀ ਬਾਹਰਲੀ ਲੇਨ ਉਤੇ ਤਹਿ ਚਾੜ੍ਹੀ ਗਈ ਹੈ ਅਤੇ ਨਾਲ ਲੱਗਦੀ ਕੱਚੀ ਧਰਤੀ ਅਜੇ ਨੀਵੀਂ ਹੈ, ਉਥੇ ਵੀ ਸਾਵਧਾਨ ਕੀਤਾ ਜਾਵੇਗਾ—ਲੋਅ ਸ਼ੋਲਡਰ ਅਹੈੱਡ, ਭਾਵ ਅੱਗੇ ਕੱਚੀ ਥਾਂ ਸੜਕ ਨਾਲੋਂ ਨੀਵੀਂ ਹੈ।

ਸਾਨੂੰ ਸੜਕਾਂ ਉਤੇ ਬਿਨਾਂ ਢੱਕਣਾਂ ਤੋਂ ਗਟਰਾਂ ਦੀ ਅਤੇ ਬਿਨਾਂ ਕਿਸੇ ਨਿਸ਼ਾਨੀ ਜਾਂ ਲਿਖਤੀ ਚਿਤਾਵਣੀ ਤੋਂ ਸੜਕਾਂ ਵਿਚਕਾਰ ਮੁਰੰਮਤ ਦੇ ਨਾਂ ਉਤੇ ਪੁੱਟੇ ਹੋਏ ਟੋਇਆਂ ਦੀ ਆਦਤ ਪਈ ਹੋਣ ਕਰਕੇ ਇਹਨਾਂ ਛੋਟੀਆਂ-ਛੋਟੀਆਂ ਸਾਵਧਾਨੀਆਂ ਨੇ ਹੈਰਾਨ ਤਾਂ ਕਰਨਾ ਹੀ ਹੋਇਆ।

ਇਕ ਵਾਰ ਜੰਗਲ ਵਿਚੋਂ ਲੰਘਦਿਆਂ ਸੜਕ ਕਿਨਾਰੇ ਇਲੈਕਟਰਾਨਿਕ ਸੂਚਨਾ ਲਿਖੀ ਹੋਈ ਸੀ— ਅੱਗੇ ਸੜਕ ਤੋਂ ਲਾਂਭੇ ਨਿਅੰਤਰਿਤ ਅੱਗ ਬਾਲੀ ਜਾ ਰਹੀ ਹੈ, ਚਿੰਤਾਤੁਰ ਹੋ ਕੇ ਅੱਗ ਬੁਝਾਊ ਵਿਭਾਗ ਨੂੰ ਫ਼ੋਨ ਕਰਨ ਦੀ ਲੋੜ ਨਹੀਂ। ਨਵੇਂ ਘਾਹ-ਬੂਟ ਦਾ ਵਾਧਾ ਰੋਕਣ ਵਾਲੇ ਸੁੱਕੇ ਪੱਤਿਆਂ, ਤੀਲਿਆਂ ਤੇ ਡਾਹਣੀਆਂ, ਆਦਿ ਨੂੰ ਹੂੰਝ ਕੇ ਅਤੇ ਸੜਕੋਂ ਦੂਰ ਢੇਰੀਆਂ ਬਣਾ ਕੇ ਫੂਕਿਆ ਜਾ ਰਿਹਾ ਸੀ ਜਿਸਦਾ ਧੂੰਆਂ ਸੜਕ ਤੋਂ ਦਿਸਦਾ ਸੀ। ਭਾਵ, ਕੀ ਪਤਾ ਕੋਈ ਧੂੰਆਂ ਦੇਖ ਕੇ ਜੰਗਲ ਨੂੰ ਅੱਗ ਲੱਗੀ ਸਮਝ ਫ਼ੋਨ ਘੁਮਾ ਦੇਵੇ! ਤੇ ਜਿਥੇ ਇਹ ਖੇਤਰ ਖ਼ਤਮ ਹੋਇਆ, ਉਥੇ ਸੂਚਨਾ ਸੀ— ਨਿਅੰਤਰਿਤ ਅੱਗ ਵਾਲਾ ਖੇਤਰ ਖ਼ਤਮ ਹੋਇਆ। ਸਹਿਯੋਗ ਲਈ ਧੰਨਵਾਦ!

ਯਾਤਰਾ ਦੁਰਘਟਨਾਵਾਂ ਦੇ ਪੱਖੋਂ ਤਾਂ ਭੈ-ਮੁਕਤ ਹੈ ਹੀ, ਵੈਸੇ ਵੀ ਸੁਰਖਿਅਤ ਹੈ। ਕਈ ਵਾਰ ਅਸੀਂ ਰਾਤਾਂ ਨੂੰ ਸੈਂਕੜੇ ਮੀਲ ਲੰਮੇ ਰਾਹਾਂ ਉਤੇ ਸਫ਼ਰ ਕੀਤਾ। ਅਸੀਂ ਬੇਟੀ ਭਾਵਨਾ ਦਾ ਕੰਮ-ਹਫ਼ਤਾ ਮੁੱਕੇ ਤੋਂ ਸ਼ੁਕਰਵਾਰ ਦੀ ਰਾਤ ਨੂੰ ਚਲਦੇ ਅਤੇ ਸ਼ਨਿਚਰਵਾਰ ਤੇ ਐਤਵਾਰ ਕਿਤੇ ਬਿਤਾ ਕੇ ਐਤਵਾਰ ਦੀ ਰਾਤ ਨੂੰ ਚੱਲ ਕੇ ਘਰ ਪਰਤਦੇ। ਅਜਿਹੇ ਸਫ਼ਰ ਦੌਰਾਨ ਮਨ ਵਿਚ ਕੋਈ ਸੰਸਾ ਨਹੀਂ ਜਾਗਦਾ। ਆਵਾਜਾਈ ਦੀ ਅਟੁੱਟ ਲਾਮਡੋਰੀ ਤਾਂ ਹੁੰਦੀ ਹੀ ਹੈ, ਸੜਕਾਂ ਲਈ ਵਿਸ਼ੇਸ਼ ਗਸ਼ਤੀ ਪੁਲਿਸ ਦੀ ਹਾਜ਼ਰੀ ਵੀ ਪ੍ਰਭਾਵਸ਼ਾਲੀ ਅਤੇ ਪ੍ਰਭਾਵਕਾਰੀ ਹੁੰਦੀ ਹੈ। ਅਜਿਹੇ ਰਾਤਰੀ ਸਫ਼ਰਾਂ ਦੌਰਾਨ ਅਸੀਂ ਦੇਖਿਆ ਕਿ ਇਕੱਲੀਆਂ ਇਸਤਰੀਆਂ ਵਾਲੀਆਂ ਕਾਰਾਂ ਕੋਈ ਵਿਰਲੀਆਂ-ਟਾਂਵੀਆਂ ਨਹੀਂ ਹੁੰਦੀਆਂ ਸਗੋਂ ਆਮ ਹੀ ਹੁੰਦੀਆਂ ਹਨ।

ਨੇਤਾਵਾਂ ਦੇ ਸੰਬੰਧ ਵਿਚ ਇਕ ਹੋਰ ਗੱਲ ਯਾਦ ਆ ਗਈ। ਆਪਣੇ ਅਮਰੀਕਾ ਨਿਵਾਸ ਦੌਰਾਨ ਇਕ ਵਾਰ ਵੀ, ਸੱਚ ਜਾਣੋਂ ਇਕ ਵਾਰ ਵੀ ਕਿਸੇ ਸੜਕ ਉਤੇ ਮੈਨੂੰ ਕਿਸੇ ਨੇਤਾ ਦੀ ਜਾਂ ਹੋਰ ਕਿਸੇ 'ਵੱਡੇ ਬੰਦੇ' ਦੀ ਹੋਂਦ ਦਾ ਪਤਾ ਨਹੀਂ ਲੱਗਿਆ। ਇਹ ਨਹੀਂ ਕਿ ਉਥੋਂ ਲੰਘਦੀਆਂ ਕਾਰਾਂ ਵਿਚ ਛੋਟੇ-ਵੱਡੇ ਨੇਤਾ ਹੁੰਦੇ ਨਹੀਂ ਹੋਣਗੇ। ਜ਼ਰੂਰ ਹੁੰਦੇ ਹੋਣਗੇ। ਪਰ ਪਾਂ-ਪਾਂ ਕਰਦੀਆਂ ਲਾਲ ਬੱਤੀ ਵਾਲੀਆਂ ਕਾਰਾਂ ਦੀ, ਸੁਰਖਿਆ ਕਰਮਚਾਰੀਆਂ ਅਤੇ ਚਮਚਿਆਂ ਦੀ ਲਾਮਡੋਰੀ ਦੀ ਅਣਹੋਂਦ ਉਹਨਾਂ ਦਾ ਪਤਾ ਨਹੀਂ ਲੱਗਣ ਦਿੰਦੀ। ਉਹ ਆਪਣੀਆਂ ਕਾਰਾਂ ਆਪ ਚਲਾਉਂਦੇ ਹੋਏ, ਦੂਜੇ ਲੋਕਾਂ ਵਾਂਗ

ਹੀ ਸਫ਼ਰ ਕਰਦੇ ਹਨ। ਸਾਡੇ ਦੇਸ ਵਾਂਗ ਉਥੇ ਟਕੇ ਟਕੇ ਦੇ 'ਨੇਤਾਵਾਂ' ਲਈ ਆਵਾਜਾਈ ਨੂੰ ਬੰਨ੍ਹ ਨਹੀਂ ਮਾਰਿਆ ਜਾਂਦਾ। ਦਿਲਚਸਪ ਗੱਲ ਇਹ ਕਿ ਮੇਰਾ ਇਕ ਹਫ਼ਤਾ, ਸੈਨਿਟ ਲਈ ਹਿਲਰੀ ਕਲਿੰਟਨ ਦੀ ਚੋਣ ਦੇ ਸੰਗਰਾਮ ਦੇ ਸਿਖਰੀ ਦਿਨਾਂ ਵਿਚ ਉਹਦੇ ਚੋਣ-ਖੇਤਰ ਦੇ ਐਨ ਵਿਚਕਾਰ ਬੀਤਿਆ। ਉਥੇ ਵੀ ਮੈਨੂੰ ਨਿਸਚਿਤ ਥਾਵਾਂ ਉਤੇ ਲੱਗੇ ਬੋਰਡਾਂ-ਬੈਨਰਾਂ ਅਤੇ ਹਾਲਾਂ ਤੇ ਹੋਟਲਾਂ ਆਦਿ ਵਿਚ ਹੁੰਦੀਆਂ ਦੱਸੀਆਂ ਜਾਂਦੀਆਂ ਇਕੱਤਰਤਾਵਾਂ ਤੋਂ ਬਿਨਾਂ ਕਿਸੇ ਹੋਰ ਰਾਜਨੀਤਕ ਰੌਲੇ-ਰੱਪੇ ਦਾ ਜਾਂ ਕਿਸੇ ਰਾਜਨੀਤਕ ਆਗੂ ਤੇ ਉਹਦੇ ਚਮਚਿਆਂ ਦਾ ਸਾਹਮਣਾ ਨਹੀਂ ਹੋਇਆ।

ਜੇ ਸਫ਼ਰ ਸਮੇਂ ਕਿਸੇ ਮਦਦ ਦੀ ਲੋੜ ਪਵੇ, ਆਪਣੇ ਜੇਬੀ ਫ਼ੋਨ ਤੋਂ ਸਹਾਇਕ ਨੰਬਰ ਘੁਮਾਇਆ ਜਾ ਸਕਦਾ ਹੈ। ਜੇਬੀ ਫ਼ੋਨ ਨਾ ਹੋਣ ਦੀ ਸੂਰਤ ਵਿਚ ਸੜਕ ਕਿਨਾਰੇ ਥੋੜ੍ਹੀ-ਥੋੜ੍ਹੀ ਵਿਥ ਉਤੇ ਲੱਗੇ 'ਕਾਲ ਬਾਕਸ' ਤੋਂ ਸੰਪਰਕ ਕੀਤਾ ਜਾ ਸਕਦਾ ਹੈ। ਜੇ ਸਾਡਾ ਦੇਸ ਹੋਵੇ ਤਾਂ ਅੱਗੋਂ ਜਵਾਬ ਮਿਲੇ, "ਏਸ ਵੇਲੇ ਕੋਈ ਬੰਦਾ ਹੈ ਨਹੀਂ, ਜਦੋਂ ਹੋਇਆ, ਭੇਜ ਦੇਵਾਂਗੇ...." ਵਗੈਰਾ ਵਗੈਰਾ। ਉਥੋਂ ਦੇ ਉੱਤਰ ਦਾ ਸਾਨੂੰ ਸਿੱਧਾ ਅਨੁਭਵ ਹੋਇਆ। ਸੜਕ ਦੇ ਵਿਚਕਾਰ ਕਾਰ ਵਿਗੜ ਗਈ ਹੋਣ ਕਰਕੇ ਬੁਰੀ ਤਰ੍ਹਾਂ ਘਬਰਾਈ ਇਕ ਗੋਰੀ ਬੁੱਢੀ ਲਈ ਜਦੋਂ ਅਸੀਂ ਸਹਾਇਕ ਨੰਬਰ ਘੁਮਾਇਆ, ਅਗੋਂ ਥਾਂ-ਟਿਕਾਣਾ ਪੁੱਛ ਕੇ ਉੱਤਰ ਮਿਲਿਆ, ਇਹਨਾਂ ਨੂੰ ਕਹੋ, ਬਿਲਕੁਲ ਵੀ ਨਾ ਘਬਰਾਉਣ, ਅਸੀਂ ਆਏ ਕਿ ਆਏ! ਤੇ ਉਹ ਸੱਚਮੁੱਚ ਹੀ ਛੇਤੀ ਤੋਂ ਛੇਤੀ ਆ ਬਹੁੜਦੇ ਹਨ।

ਪੈਦਲ ਵਿਅਕਤੀਆਂ ਵਾਂਗ ਹੀ ਸਕੂਲੀ ਬੱਸਾਂ ਦੀ ਵੀ ਸੜਕਾਂ ਉਤੇ ਸਰਦਾਰੀ ਹੁੰਦੀ ਹੈ। ਬੱਚਿਆਂ ਨੂੰ ਚੜ੍ਹਾਉਣ ਜਾਂ ਉਤਾਰਨ ਲਈ ਜਦੋਂ ਕੋਈ ਸਕੂਲ ਬੱਸ ਰੁਕਦੀ ਹੈ ਤਾਂ ਉਹਦਾ ਦਰਵਾਜ਼ਾ ਖੁੱਲ੍ਹਣ ਦੇ ਨਾਲ ਹੀ ਮੋਟੇ ਅੱਖਰਾਂ ਵਿਚ ਲਿਖਿਆ ਹੋਇਆ 'ਸਟਾਪ' ਉਜਾਗਰ ਹੋ ਜਾਂਦਾ ਹੈ। ਜਿੰਨਾ ਚਿਰ ਬੱਸ ਆਪਣਾ ਦਰਵਾਜ਼ਾ ਬੰਦ ਕਰ ਕੇ ਤੁਰਦੀ ਨਹੀਂ, ਬਾਕੀ ਗੱਡੀਆਂ ਰੁਕੀਆਂ ਰਹਿਣਗੀਆਂ। ਅੱਗ-ਬੁਝਾਊ ਗੱਡੀਆਂ, ਐਂਬੂਲੈਂਸਾਂ, ਆਦਿ ਲਈ ਹਰ ਕੋਈ ਸੰਭਵ ਜਿੰਨੀ ਛੇਤੀ ਰਾਹ ਵਿਹਲਾ ਕਰਦਾ ਹੈ।

ਇਹ ਆਵਾਜਾਈ ਦੇ ਅਜਿਹੇ ਸੁਚੱਜੇ ਨੇਮਾਂ ਦਾ ਅਤੇ ਆਮ ਨਾਗਰਿਕਾਂ ਵਲੋਂ ਉਹਨਾਂ ਦੀ ਪਾਲਨਾ ਦਾ ਨਤੀਜਾ ਹੀ ਸੀ ਕਿ ਸਾਨੂੰ ਏਨੇ ਲੰਮੇ ਸੜਕ ਸਫ਼ਰਾਂ ਦੌਰਾਨ ਕੇਵਲ ਦੋ ਦੁਰਘਟਨਾਵਾਂ ਦੇਖਣ ਨੂੰ ਮਿਲੀਆਂ। ਲਾਸ ਵੇਗਸ ਜਾਂਦਿਆਂ ਕਿਸੇ ਵੀ ਆਬਾਦੀ ਤੋਂ ਬਾਹਰ ਸੜਕ ਦੇ ਦੂਜੇ ਪਾਸੇ ਕੁਛ ਵਾਪਰ ਚੁੱਕਿਆ ਸੀ, ਜਿਸਦਾ ਪਤਾ ਉਥੇ ਮੌਜੂਦ ਪੁਲਸੀ ਗੱਡੀ ਤੋਂ ਲਗਦਾ ਸੀ। ਉਥੇ ਸਾਡੇ ਦੇਸ਼ ਵਰਗੀ 'ਆਜ਼ਾਦੀ' ਤਾਂ ਹੈ ਨਹੀਂ ਸੀ ਕਿ ਅਸੀਂ ਆਪਣੀ ਕਾਰ ਸੜਕ ਦੇ ਵਿਚਾਲੇ ਖੜ੍ਹੀ ਅਤੇ ਆਵਾਜਾਈ ਵਿਚ ਵਿਘਨ ਦੀ ਪਰਵਾਹ ਕੀਤੇ ਬਿਨਾਂ ਢਾਕਾਂ ਉਤੇ ਹੱਥ ਰੱਖ ਕੇ ਦੁਰਘਟਨਾ ਕੋਲ ਜਾ ਖਲੋਂਦੇ। ਸਾਨੂੰ ਆਪਣੀ ਨਿਸਚਿਤ ਰਫ਼ਤਾਰ ਜਾਰੀ ਰਖਦਿਆਂ ਉਸ ਘਟਨਾ ਬਾਰੇ ਕੋਈ ਜਾਣਕਾਰੀ ਲਏ ਬਿਨਾਂ ਹੀ ਕੋਲੋਂ ਦੀ ਅੱਗੇ ਲੰਘ ਜਾਣਾ ਪਿਆ। ਦੂਜੀ ਘਟਨਾ ਸਾਡੇ ਗੁਆਂਢੀ ਸ਼ਹਿਰ ਕੂਪਰਟੀਨੋ ਦੇ ਵਸੋਂ ਵਾਲੇ ਰਾਹ ਦੀ ਸੀ। ਸਾਡੇ ਵਾਲੇ ਪਾਸੇ ਹੀ ਇਕ ਮੋਟਰ ਸਾਈਕਲ ਟੇਢਾ ਪਿਆ ਸੀ ਅਤੇ ਕੋਲ ਇਕ ਨਰੋਆ ਗੋਰਾ ਛਪਾਲ ਡਿਗਿਆ ਹੋਇਆ ਸੀ। ਪੁਲਸੀਏ ਸਾਂਭ-ਸੰਭਾਲ ਵਿਚ ਲੱਗੇ ਹੋਏ ਸਨ। ਅਜਿਹੇ ਮਾਮਲਿਆਂ ਵਿਚ ਮੁੱਢਲੀ ਡਾਕਟਰੀ ਸਹਾਇਤਾ ਤੋਂ ਲੈ ਕੇ ਸਬੂਤ ਤੇ ਨਿਸ਼ਾਨੀਆਂ ਇਕੱਤਰ ਕਰਨ ਸਮੇਤ ਕੁਛ ਹੀ ਮਿੰਟ ਲਾਏ ਜਾਂਦੇ ਹਨ ਅਤੇ ਜ਼ਖ਼ਮੀ ਵਿਅਕਤੀ ਨੂੰ ਉਥੋਂ ਲਿਜਾ ਕੇ ਆਵਾਜਾਈ ਇਉਂ ਚਾਲੂ ਕਰ ਦਿੱਤੀ ਜਾਂਦੀ ਹੈ ਜਿਵੇਂ ਉਥੇ ਕੁਛ ਹੋਇਆ ਹੀ ਨਾ ਹੋਵੇ।

ਇਕ ਵਾਰ ਇਸ ਸੰਬੰਧ ਵਿਚ ਗੱਲ ਚੱਲਣ ਸਮੇਂ ਇਕ ਲੇਖਕ ਮਿੱਤਰ ਬੋਲਿਆ, "ਇਹ ਸਭ ਡੰਡੇ ਦਾ ਡਰ ਹੈ।" ਮੈਂ ਅਸਹਿਮਤੀ ਪ੍ਰਗਟਾਈ, "ਡੰਡੇ ਦਾ ਡਰ ਸ਼ੁਰੂ ਵਿਚ ਤਾਂ ਹੋ ਸਕਦਾ ਹੈ ਪਰ ਸਮੇਂ ਨਾਲ ਸਮਾਜ ਦੀ ਆਦਤ ਵੀ ਪਕਦੀ ਜਾਂਦੀ ਹੈ।" ਮਗਰੋਂ ਮੇਰਾ ਅਨੁਭਵ ਰਿਹਾ ਕਿ ਡਰ ਘੱਟ ਸੀ, ਨਾਗਰਿਕ ਭਾਵਨਾ ਵੱਧ।

ਡਰ-ਡੰਡਾ ਅਜਿਹੀ ਸਵਾਹਰੀ ਵਿਵਸਥਾ ਕਾਇਮ ਕਰਨ ਦੇ ਇਕ ਯਤਨ ਵਜੋਂ ਹੋਣਾ ਵੀ ਚਾਹੀਦਾ ਹੈ। ਸਾਡੇ ਸ਼ਹਿਰ ਮਾਊਂਟੇਨ ਵਿਊ ਦੀਆਂ ਸੜਕਾਂ ਉਤੇ ਲਾਲ ਬੱਤੀ ਦੀ ਉਲੰਘਣਾ ਦਾ ਜੁਰਮਾਨਾ ਕਿਤੇ ੨੮੧, ਕਿਤੇ ੩੮੧ ਅਤੇ ਕਿਤੇ ੪੮੧ ਡਾਲਰ ਲਿਖਿਆ ਹੋਇਆ ਸੀ। (ਜੇ ਅੰਦਾਜ਼ਾ ਲਾਉਣ ਲਈ ਰੁਪਈਆਂ ਵਿਚ ਪਲਟੀਏ, ਇਹ ਦਸ ਹਜ਼ਾਰਾਂ ਵਿਚ ਬਣਦਾ ਹੈ!) ਕੋਈ ਚੀਜ਼ ਸੁੱਟਣ ਦਾ ਜੁਰਮਾਨਾ, ਬਾਹਰ, ਖੇਤਾਂ, ਜੰਗਲਾਂ, ਪਹਾੜਾਂ ਵਿਚਲੀਆਂ ਸੜਕਾਂ ਉਤੇ ਵੀ, ਇਕ ਹਜ਼ਾਰ ਡਾਲਰ ਸੀ। ਇਹ ਜੁਰਮਾਨੇ ਲਾਗੂ ਕਰਨ ਵਿਚ ਸੜਕੀ ਪੁਲਿਸ ਦੀ ਤਿੱਖੀ ਅਤੇ ਭ੍ਰਿਸ਼ਟਾਚਾਰ-ਮੁਕਤ ਅੱਖ ਦੇ ਨਾਲ ਨਾਲ ਲੁਕਵੇਂ ਕੈਮਰੇ ਵੀ ਕਾਰਗਰ ਸਿੱਧ ਹੁੰਦੇ ਹਨ। ਅਜਿਹੇ ਜੁਰਮਾਨੇ ਭਰੇ ਹੋਣ ਦੀਆਂ ਦਿਲਚਸਪ ਕਹਾਣੀਆਂ ਸੁਣਨ ਨੂੰ ਮਿਲੀਆਂ।

ਸੋ ਡਰ-ਡੰਡਾ ਤਾਂ ਹੈ, ਪਰ ਇਹੋ ਹੀ ਸਭ ਕੁਛ ਨਹੀਂ। ਵੱਡਾ ਸਿਹਰਾ ਲੋਕਾਂ ਦੀ ਆਵਾਜਾਈ ਦੇ ਨੇਮਾਂ ਦੀ ਪਾਲਨਾ ਦੀ ਆਦਤ ਅਤੇ ਨਾਗਰਿਕ ਭਾਵਨਾ ਦੇ ਸਿਰ ਹੀ ਬੰਨ੍ਹਣਾ ਪਵੇਗਾ!

*(ਛਪ ਰਹੀ ਪੁਸਤਕ 'ਇਕ ਅਮਰੀਕਾ ਇਹ ਵੀ' ਵਿਚੋਂ)*

# ਹੋਲਾ ਮਹੱਲਾ ਸਮਾਗਮ ਸ੍ਰੀ ਭੈਣੀ ਸਾਹਿਬ



ਪੰਜਾਬ ਦੇ ਉਪ ਮੁੱਖ ਮੰਤਰੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ
ਸ. ਸੁਖਬੀਰ ਸਿੰਘ ਬਾਦਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਅਕੀਦਤ ਪੇਸ਼ ਕਰਦੇ ਹੋਏ।



ਸ. ਸੁਖਬੀਰ ਸਿੰਘ ਬਾਦਲ ਸ੍ਰੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।
[illegible] ਸਿੰਘ ਅਤੇ ਸ੍ਰੀ [illegible]

# ਹੋਲਾ ਮਹੱਲਾ ਸਮਾਗਮ ਸ੍ਰੀ ਭੈਣੀ ਸਾਹਿਬ



'ਸਤਿਜੁਗ' ਸਪਤਾਹਕ ਪੱਤਰ ਵੱਲੋਂ ਪ੍ਰਕਾਸ਼ਤ ਕੈਲੰਡਰ ਸਤਿਗੁਰੂ ਜੀ ਦੀ ਸੇਵਾ ਵਿਚ ਰੀਲੀਜ਼ ਹਿਤ ਭੇਟ ਕਰਦੇ ਹੋਏ ਸੰਤ ਰਛਪਾਲ ਸਿੰਘ, ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਸ. ਇੰਦਰਜੀਤ ਸਿੰਘ



ਹੋਲਾ [illegible]ਲਾ ਸ੍ਰੀ ਭੈਣੀ ਸਾਹਿਬ : ਸਮਾਪਤੀ ਦੀ ਅਰਦਾਸ ਸਮੇਂ ਸ੍ਰੀ ਤਰਸੇਮ ਚੰਦ ਅਗਰਵਾਲ, ਸ੍ਰੀ ਜਗਜੀਤ ਅਗਰਵਾਲ ਅਤੇ ਹੋਰ ਪਰਿਵਾਰ ਨਾਲ ਸੂਬਾ ਬਲਵਿੰਦਰ ਸਿੰਘ ਝੱਲ, ਸ਼੍ਰੀ ਜੈ ਸਿੰਘ, ਸੁਖਦੇਵ ਸਿੰਘ ਆਦਿ ਵੀ ਨਾਲ ਹਨ।



ਮੇਲੇ ਦੇ ਮੇਜ਼ਬਾਨ ਸ੍ਰੀ. ਤਰਸੇਮ ਚੰਦ ਅਗਰਵਾਲ, ਆਰੂਸ਼ਾ ਤਨਜਾਨੀਆ ਅਤੇ
ਸੰਗਤ ਗੁਰੂ ਦਰਬਾਰ ਵਿਚ ਭੇਟਾ ਲੈ ਕੇ ਹਾਜ਼ਰ



ਰਾਮਪੁਰਾ ਫੂਲ ਦੇ ੨੯ਵੇਂ ਸ਼ਹੀਦੀ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਨਾਮਧਾਰੀ ਧਰਮਸਾਲਾ ਦਾ ਨੀਂਹ ਪੱਥਰ ਰਖਦੇ ਹੋਏ।
ਨਾਲ ਖੜੇ ਹਨ ਏ.ਡੀ. ਸੀ. ਉਪਜੀਤ ਸਿੰਘ ਬਰਾੜ, ਐਸ.ਡੀ. ਐਮ. ਉਮਾ ਸ਼ੰਕਰ, ਡਾ. ਲਖਵੀਰ ਸਿੰਘ,
ਸੂਬਾ ਬਲਵਿੰਦਰ ਸਿੰਘ ਗੁਰਪ੍ਰੀਤ ਦੇਵਗਣ ਅਤੇ ਸੰਤ ਰਛਪਾਲ ਸਿੰਘ ਜੀ



ਫੋਟੋਆਂ :- ਸੁਰਤਪਾਲ ਸਿੰਘ, ਭੈਣੀ ਸਾਹਿਬ

ਪਿਛਲੇ ਦਿਨੀਂ ਅਮਰੀਕਾ ਤੋਂ ਸ੍ਰੀ ਭੈਣੀ ਸਾਹਿਬ ਆਏ
ਡਾ. ਸੁਵਰਾਜ ਸਿੰਘ ਸ੍ਰੀ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

# ਚੋਣਵੇਂ ਪੰਜਾਬੀ ਸ਼ਿਅਰ



***ਕ੍ਰਿਸ਼ਨ ਭਨੋਟ***

- ਭਾਲਿਐ ਜਿਸਨੇ ਸਹਾਰਾ ਵੇਲ ਬਣ ਕੇ ਰਹਿ ਗਿਆ,
  ਉਹ ਬਣੇਗਾ ਬਿਰਖ ਜਿਸਨੂੰ ਆਸਰਾ ਕੋਈ ਨਹੀਂ।
- ਅਸੀਂ ਜੇ ਅਲਪ ਬੁੱਧ ਹੁੰਦੇ ਤਾਂ ਇਉਂ ਕਿਸ਼ਤਾਂ 'ਚ ਨਾ ਮਰਦੇ,
  ਇਹ ਸੂਖਮ ਸੋਚਣੀ ਮਾਰੇ ਸੰਵੇਦਨਸ਼ੀਲਤਾ ਮਾਰੇ।
- ਕਾਮਯਾਬ ਰਹਿੰਦਾ ਹੈ ਵਕਤ ਨਾਲ ਜੋ ਬਦਲੇ,
  ਵਕਤ ਦਾ ਜੋ ਰੁੱਖ ਬਦਲੇ ਸ਼ਾਹਸਵਾਰ ਹੁੰਦਾ ਹੈ।
  ਇਸ 'ਚ ਜੇ ਮਿਲੇ ਗ਼ਮ ਵੀ ਤਾਂ ਪ੍ਰਾਪਤੀ ਜਾਣੋ,
  ਗ਼ਮ ਹੀ ਤਾਂ ਮੁਹੱਬਤ 'ਚ ਪੁਰਸਕਾਰ ਹੁੰਦਾ ਹੈ।
- ਹੰਭ ਗਿਐ ਦਿਲ ਗਲ ਘੁੱਟ ਘੁੱਟ ਕੇ ਲੋੜਾਂ ਦਾ।
  ਚੜ੍ਹਿਆ ਰਹਿੰਦੈ ਤਾਪ ਸਦਾ ਹੀ ਥੋੜਾਂ ਦਾ।
- ਦੁੱਖ ਦੇ ਵੇਲੇ ਸਭ ਨੂੰ ਇਉਂ ਹੀ ਲਗਦਾ ਹੈ।
  ਧਰਤੀ ਫਟਦੀ ਅੰਬਰ ਉਤੇ ਡਿਗਦਾ ਹੈ।

***ਗੁਰਬਖਸ਼ ਡੋਗਰਾ***

- ਰਾਤ ਪਈ ਤੇ ਸਾਰੀ ਖ਼ਲਕਤ ਸੌਂ ਜਾਵੇ,
  ਮੈਨੂੰ ਗੀਤ ਸੁਣਾਵੇ ਖੁਸ਼ਬੂ ਪੀੜਾਂ ਦੀ।

***ਦਰਸ਼ਨ ਬੇਦੀ***

- ਮੈਂ ਜਦੋਂ ਘਰ ਚੋਂ ਸਾਂ ਤੁਰਿਆ, ਫੁਲ ਸਨ ਹੱਥ ਵਿਚ ਮੇਰੇ,
  ਮੇਰੀਆਂ ਤਲੀਆਂ ਤੇ ਇਹ ਅੰਗਿਆਰ ਕਿਹੜਾ ਧਰ ਗਿਆ।

***ਗੁਰਦਿਆਲ ਪੰਜਾਬੀ***

- ਇਹ ਘਰ ਤਾਂ ਮੇਰਾ ਹੀ ਹੈ ਇਸ 'ਚ ਸ਼ੱਕ ਨਹੀਂ ਹੈ, ਮਗਰ,
  ਕਿਸੇ ਵੀ ਚੀਜ਼ ਨੂੰ ਵਰਤਣ ਦਾ ਇਖਤਿਆਰ ਨਹੀਂ।
- ਨਗਰ ਇਹ ਬੌਣਿਆਂ ਤੇ ਠਿਗਣਿਆਂ ਦਾ ਹੈ, ਇਸੇ ਲਈ,
  ਉਗਾਏ ਬੋੜ੍ਹ, ਪਿੱਪਲ ਗਮਲਿਆਂ ਵਿਚ ਵੇਖਦਾ ਹਾਂ।

  ਤੁਸੀ ਲੱਭਦੇ ਹੋ ਉਸਨੂੰ ਮੰਦਰਾਂ ਤੇ ਮਸਜਿਦਾਂ ਵਿਚ,
  ਖੁਦਾ ਨੂੰ ਮੈਂ ਖੁਦਾ ਦੇ ਬੰਦਿਆਂ ਵਿਚ ਵੇਖਦਾ ਹਾਂ।
- ਫੇਰ ਉਸਾਰ ਲਵਾਂਗੇ ਢੱਠੀਆਂ ਕੰਧਾਂ ਵੀ,
  ਤਿੜਕੇ ਰਿਸ਼ਤੇ ਹੋਣੇ ਫੇਰ ਉਸਾਰ ਨਹੀਂ।

***ਪ੍ਰੀਤਮ ਪ੍ਰਵਾਸ਼***

- ਬੁਝ ਗਿਆ ਹੈ ਦਿਲ ਬੁਲਬੁਲ ਦਾ ਵੀਰਾਨੀ ਚਮਨ ਦੀ ਵੇਖਕੇ,
  ਕੋਈ ਵੀ ਮਿੱਠਾ ਗੀਤ ਹੁਣ ਬੁਲਬੁਲ ਤੋਂ ਗਾਇਆ ਨਹੀਂ ਜਾਂਦਾ।

***ਸਾਗਰ ਸਿੰਘ ਸਾਗਰ***

- ਅਣਖ ਜਦੋਂ ਤਲਵਾਰਾਂ ਉੱਪਰ ਤੁਰਦੀ ਹੈ।
  ਫਿਰ ਨਾ ਪਿੱਛੇ ਵਲ ਨੂੰ ਮੋੜੀ ਮੁੜਦੀ ਹੈ।

***ਦੀਪਕ ਮਹਿੰਦਪੁਰੀ***

ਹੈ ਐਧਰ ਜ਼ਿੰਦਗੀ ਮੇਰੀ ਤੇ ਔਧਰ ਮੌਤ ਹੈ, 'ਦੀਪਕ'
ਅਜੇ ਮੈ ਲਟਕਿਆਂ ਹਾਂ ਦੋਨਾਂ ਦੇ ਵਿਚਕਾਰ ਕੀ ਦੱਸਾਂ ?

***ਮੁਸ਼ਤਾਕ ਸਿੰਘ***

- ਆ ਗਏ ਫਿਰ ਉਹੀ ਰੋਣ ਰੁਲਾਣ ਦੇ ਦਿਨ।
  ਉਨ੍ਹਾਂ ਦੇ ਰੁੱਸਣ ਤੇ ਸਾਡੇ ਮਨਾਣ ਦੇ ਦਿਨ।

***ਬਲਰਾਜ ਨੰਗਲ***

- ਸੁਬਾਹ ਸਵੇਰੇ ਬੂਹੇ ਅੱਗਿਓਂ ਚੁੱਕੀਦੇ ਅਖਬਾਰ।
  ਕਾਗਜ਼ ਦੀ ਹਿੱਕੜੀ ਤੇ ਸੂਕੇ ਲਾਸ਼ਾਂ ਦਾ ਅੰਬਾਰ।

***ਹਰਭਜਨ ਸਿੰਘ ਮਾਂਗਟ***

- ਹੁਣ ਬਹੁਤ ਹੋ ਗਿਆ ਹੈ ਇਸ ਚਮਨ ਦਾ ਉਜਾੜਾ,
  ਕਿਉਂ ਨਾ ਬਹਾਰ ਸਾਡੇ ਹੁਣ ਦਰਮਿਆਨ ਹੋਵੇ।

***ਜਸਵੰਤ ਸਿੰਘ ਰਾਹੀ***

- ਕਈ ਥੋੜਾਂ ਜ਼ਿੰਦਗੀ ਦੀ ਧਰਤ ਨੂੰ ਜੋਤੇ ਦੀਆਂ।
  ਵਾਰੀਆਂ ਹੁੰਦੀਆਂ ਕਦੇ ਦਾਦੇ, ਕਦੇ ਪੋਤੇ ਦੀਆਂ।

***ਕੇਸਰ ਸਿੰਘ ਨੀਰ***

- ਇਹ ਵੀ ਤਾਂ ਸਮਿਆਂ ਦੇ ਚੱਕਰ ਲਗਦੇ ਨੇ।
  ਬੋਲ ਪਿਆਰੇ ਦੇ ਵੀ ਪੱਥਰ ਲਗਦੇ ਨੇ।
- ਹਰ ਔਕੜ ਵਿਚ ਦਰਦ ਵੰਡਾਇਆ ਏਨ੍ਹਾਂ ਨੇ,
  ਮੈਨੂੰ ਤਾਂ ਇਹ ਹੰਝੂ ਮਿੱਤਰ ਲਗਦੇ ਨੇ।
- ਬੜਾ ਧੰਨਵਾਨ ਹੈ ਤੂੰ, 'ਨੀਰ' ਭਾਵੇਂ ਧਨ ਨਹੀਂ ਪੱਲੇ,
  ਮਿਲੀ ਹੈ ਸ਼ੈ ਅਮੁਲੀ ਦੇਖ ਤੈਨੂੰ ਸ਼ਾਇਰੀ ਵਰਗੀ।

***ਡਾ. ਹਰਨੇਕ ਸਿੰਘ ਕੋਮਲ***

- ਗ਼ਜ਼ਲ ਕਹਿਣੀ ਖਾਸ ਮੁਸ਼ਕਲ ਤਾਂ ਨਹੀਂ ਹੈ ਦੋਸਤੋ!
  ਬਹੁਤ ਮੁਸ਼ਕਲ ਸ਼ਿਅਰ ਨੂੰ ਹੈ ਹੰਝੂਆਂ ਵਿਚ ਰੰਗਣਾ।
- ਯਾਦ ਆਵੇ ਜੋਗੀਆਂ ਨੂੰ ਫਿਰ ਗੁਆਚੀ ਜ਼ਿੰਦਗੀ,
  ਦੂਰ ਕਿਧਰੇ ਜਦ ਕਦੇ ਵੀ ਛਣੱਕਦਾ ਹੈ ਕੰਗਣਾ।

***ਮਹਿੰਦਰ ਸਿੰਘ ਸਾਦਿਕ***

ਰਾਤੋ ਰਾਤ ਹੀ ਸੂਚਕ ਅੰਕ ਤਾਂ ਚੜ੍ਹ ਗਿਆ ਵਿਚ ਅਸਮਾਨੀਂ,
ਬੜੇ ਚਿਰਾਂ ਤੋਂ ਠੰਡੇ ਚੁੱਲੇ ਕੀਕਣ ਅੱਗ ਮਘਾਈਏ।

***ਰਾਮ ਚੱਕ ਵਾਲਾ***

- ਧਰਤੀ ਲਾਲ ਤੇ ਅੰਬਰ ਕਾਲਾ ਪੌਣ ਹੋਈ ਜ਼ਹਿਰੀਲੀ
  ਏਸ ਫ਼ਰੇਬੀ ਮੌਸਮ ਵਿਚ ਮੈਂ ਮਹਿੰਦੀ ਕਿੰਜ ਉਗਾਵਾਂ।

***ਸਵ. ਸ਼ੌਕਤ ਢੰਡਵਾੜਵੀ***

- ਬਹਾਰ ਆਏਗੀ ਜਦੋਂ ਵੀ ਗੁਲਸ਼ਨਾਂ 'ਚ ਦੋਸਤੋ।
  ਹਵਾ ਫਿਰੇਗੀ ਮਹਿਕਦੀ ਇਨ੍ਹਾਂ ਘਰਾਂ 'ਚ ਦੋਸਤੋ।
- ਕੱਲੀਆਂ ਮੈਂ ਕਿਤਾਬਾਂ ਨਹੀਂ ਚਿਹਰੇ ਭੀ ਪੜ੍ਹ ਲੈਨਾਂ,
  ਰੱਬ ਜਾਣੇ ਜਾਂ ਨਾ ਜਾਣੇ ਹਰ ਦਿਲ ਦਾ ਪਤਾ ਮੈਨੂੰ!
- ਪਹਿਰਾ ਸੀ ਹਨੇਰੀ ਦਾ ਤੇ ਕਾਲੇ ਹਨੇਰ ਦਾ,
  ਪਰ ਸੱਚ ਨੂੰ ਭਰੋਸਾ ਸੀ ਬਦਲੇਗੀ ਹਵਾ ਇਕ ਦਿਨ।

—ਚਰਨ ਸੀਚੇਵਾਲਵੀ
੪੨੮, ਗੁਰੂ ਨਾਨਕਪੁਰਾ (ਵਸਟ)
ਡਾਕ. ਚੌਗਿਟੀ, ਜਲੰਧਰ ੧੪੪੦੦੯
ਫੋਨ- ੦੧੮੧-੨੨੩੧੬੫

# ਵਾਗ ਫੜਾਈ

—ਤਰਲੋਕ ਸਿੰਘ 'ਕੋਮਲ'

ਮਾਂ
ਤੂੰ ਤਾਂ ਰੱਬ ਦਾ ਰੂਪ ਹੈਂ
ਮਮਤਾ ਦੀ ਮੂਰਤ
ਸਵਰਗ ਵਰਗਾ ਨਿਘ ਹੈ ਤੇਰੀ ਬੁਕਲ ਦਾ
ਫੁੱਲਾਂ ਦੀ ਖੁਸ਼ਬੋ ਵਰਗੀ ਹੈ ਤੇਰੀ ਹੋਂਦ
ਤੇਰੇ ਹੀ ਹਥ ਵਿਚ ਹੈ ਸੰਸਾਰ ਦਾ ਭਵਿਖ
ਮਨੁਖੀ ਸਮਾਜ ਦੀ ਸਿਰਜਨਹਾਰ ਹੈਂ
ਰੱਬੀ ਵਰਦਾਨ ਹੈ ਤੈਨੂੰ ਜਨਨੀ ਹੋਣ ਦਾ
ਗੰਗਾਜਲ ਵਰਗਾ ਪਵਿਤਰ ਹੈ ਤੇਰਾ ਕਰਤਵ
ਗੁਰਬਾਨੀ ਨੇ ਤੈਨੂੰ ਅਸੀਸਾਂ ਦੇਣ ਵਾਲੀ ਆਖਿਆ ਹੈ
ਦਰਜਾ ਦਿਤਾ ਹੈ ਗੁਰੂਦੇਵ ਦਾ
ਪੂਜਨੀਕ ਹੈ
ਜਗਦੀ ਹੋਈ ਜੋਤ ਵਰਗਾ ਹੈ ਤੇਰਾ ਵੱਕਾਰ
ਘਰ ਦਾ ਪੈਹਰੇਦਾਰ ਹੈ ਤੇਰੀ ਘੂਰੀ ਦਾ ਅੰਦਾਜ਼
ਤੇਰਾ ਗੁੱਸਾ ਵੀ ਅੰਦਰੋਂ ਸ਼ਾਂਤ ਹੋਂਦਾ ਹੈ
ਇਕ ਮਿਸਾਲ ਹੈ ਵਫਾਦਾਰੀ ਤੇ ਕੁਰਬਾਨੀ ਦੀ
ਹਮੇਸ਼ਾ ਸੁਖ ਮੰਗਦੀ ਹੈਂ ਅਪਨੇ ਪਰਿਵਾਰ ਦੀ
ਤੈਨੂੰ ਯਾਦ ਹੋਵੇਗਾ
ਮਾਂ
ਜਦ ਤੇਰੇ ਵੱਡੇ ਵੀਰ ਦਾ ਵਿਆਹ ਸੀ
ਤੂੰ ਢੋਲਕੀ ਤੇ ਰੋੜਾ ਵਜਾਇਆ ਸੀ
ਘੋੜੀਆਂ ਗਾਈਆਂ ਸਨ
ਸਹੇਲੀਆਂ ਨਾਲ ਕਿਕਲੀ ਪਾਈ ਸੀ
ਕਿੰਨਾ ਚਾ ਸੀ ਤੈਨੂੰ ਉਸ ਦਿਨ
ਭਾਬੋ ਦਾ ਘੁੰਡ ਚੁਕ ਕੇ ਝਾ ਕਹਿਣ ਦਾ
ਸੇਹਰੇ ਬੱਧਾ ਘੋੜੀ ਚੜਿਆ ਵੀਰ
ਤੈਨੂੰ ਰਾਜਕੁਮਾਰ ਲਗਿਆ ਹੋਵੇਗਾ
ਸਜੀਆਂ ਧਜੀਆਂ ਭਾਬੀਆਂ ਨੂੰ
ਤੂੰ ਸੁਰਮਾ ਪੌਂਦਿਆਂ ਵੇਖਿਆ ਹੋਵੇਗਾ
ਤੈਨੂੰ ਵੀ ਵਾਗ ਫੜਾਈ ਮਿਲੀ ਹੋਵੇਗੀ
ਤੇ ਮੇਰੀ ਵਾਗ ਫੜਾਈ
ਤੂੰ ਮੇਰੇ ਹੀ ਹਤਿਆਰੇ ਨੂੰ ਫੜਾ ਆਈ ਏਂ
ਅਣਜਮੀ ਧੀ ਨੇ ਮਾਂ ਨੂੰ ਆਖਿਆ

# ਕਰਜ਼ੇ ਦੀ ਵਾਪਸੀ

—ਸਿਰੀ ਰਾਮ ਅਰਸ਼

ਉਹ ਸੀ ਮੇਰੇ ਜੁਗ ਦਾ ਇਕ ਮਨਹੂਸ ਦਿਨ।
ਹੋਕੇ ਅਪਣੀ ਪਾਸ਼ਵਿਕਤਾ ਵਿਚ ਮਗਨ।
ਕਲਿਜੁਗੀ ਦੁਰਯੋਧਨਾਂ - ਦੁਸਾਸਨਾਂ *੧,
ਸ਼ਿਵਪਤੀ*੨ ਤੈਨੂੰ ਜਦੋਂ ਕੀਤਾ ਨਗਨ।
ਜ਼ੁਲਮ ਦੇ ਘਿਰਨਿਤ-ਸਿਆਹ ਕਦਮਾਂ ਦੇ ਵਿਚ,
ਅਪਣਾ ਮਸਤਕ ਰਗੜਿਆ ਤੂੰ ਵਾਰ-ਵਾਰ।
ਵਾਸਤੇ ਪਾਏ ਸੀ ਆਪਣੀ ਉਮਰ ਦੇ,
ਪਾਪੀਆਂ ਦਿੱਤੇ ਤੇਰੇ ਵਸਤਰ ਉਤਾਰ।
ਅਰਜ਼ ਕੀਤੀ ਸੀ ਤੂੰ ਧੁਰ ਦਰਗਾਹ ਦੇ ਵਿਚ,
ਲਾਜ ਰੱਖ ਮੇਰੀ ਮੇਰੇ ਪਰਵਰਦਿਗਾਰ।

ਤੂੰ ਨਹੀਂ ਸੀ ਦਰੋਪਦੀ*੩ ਤੇਰੀਂ ਪੁਕਾਰ—
ਸੁਣ ਕੇ, ਵਸਤਰ ਲੈਕੇ ਆ ਜਾਂਦੇ ਮੁਰਾਰ*੪।
ਤੂੰ ਨਹੀਂ ਸੀ ਕੁਲ-ਵਧੂ ਇਤਿਹਾਸ ਦੀ।

ਨਾ ਹੀ ਪੰਚਾਲੀ*੫ ਕਿਸੇ ਮਿਥਿਹਾਸ ਦੀ।

ਨਾ ਗਦਾਧਾਰੀ*੬ ਕੋਈ ਤੇਰਾ ਪਤੀ।
ਤੂੰ ਸੈਂ ਪਤਨੀ ਇਕ ਅਭਾਗੇ ਦਾਸ ਦੀ।
ਫੇਰ ਵਿਰਸਾ ਕਿੰਝ ਹੁੰਦਾ ਸ਼ਰਮਸਾਰ ?
ਜੋ ਹੈ ਸ਼ਕਤੀਸ਼ਾਲੀਆਂ ਦਾ ਤਰਫਦਾਰ।
ਆਪਣੇ ਸਿਰ ਤੇ ਰਹਿਣ ਨਾ ਦੇਵੀਂ ਉਧਾਰ।
ਏਸ ਕਰਜ਼ੇ ਨੂੰ ਸਿਰੋਂ ਛੇਤੀ ਉਤਾਰ।
ਨੂਰ ਧਾਰਨ ਕਰਕੇ ਅਪਣੀ ਕੁੱਖ ਦੇ ਵਿਚ,
ਨਿਰਬਲਾਂ ਨੂੰ ਬਖ਼ਸ਼ ਇਕ ਸ਼ਕਤੀ ਮਹਾਨ।
ਤੇਜ-ਹੀਣੇ ਮਸਤਕਾਂ ਨੂੰ ਚੁੰਮ ਕੇ,
ਹੀਣਤਾ ਦੇ ਜੋ ਮਿਟਾ ਦੇਵੇ ਨਿਸ਼ਾਨ॥

*੧ ਮਹਾਂ ਭਾਰਤ ਦੇ ਦੋ ਯੋਧੇ, ਧਰਿਤਰਾਸ਼ਟਰ ਦੇ ਪੁੱਤਰ।
*੨ ਇਕ ਦਲਿਤ ਇਸਤਰੀ ਜਿਸ ਨੂੰ ਯੂ.ਪੀ. ਦੇ ਇਕ ਪਿੰਡ ਵਿਚ ਨਗਨ ਕਰਕੇ ਘੁਮਾਇਆ ਗਿਆ ਸੀ।
*੩ ਪੰਜ ਪਾਂਡੋ ਭਰਾਵਾਂ ਅਰਜੁਨ, ਭੀਮ, ਯੁਧਿਸ਼ਟਰ ਆਦਿ ਦੀ ਪਤਨੀ।
*੪ ਕ੍ਰਿਸ਼ਨ ਭਗਵਾਨ।
*੫ ਦਰੋਪਦੀ ਦਾ ਇਕ ਨਾਮ।
*੬ ਪਾਂਡੋ ਪੁੱਤਰ ਭੀਮ।

## .ਗ਼ਜ਼ਲ / —ਪ੍ਰਿੰ. ਕਰਤਾਰ ਸਿੰਘ ਕਾਲੜਾ (ਅਸਟ੍ਰੇਲੀਆ)

ਜਦੋਂ ਉਹ ਆ ਖੜ੍ਹੇ ਸਿਰ 'ਤੇ ਬੜੇ ਸੌਖੇ ਸੀ ਸਾਹ ਨਿਕਲੇ।
ਅਸਾਡੀ ਜਾਨ ਦੇ ਵੈਰੀ ਹੀ ਆਖ਼ਰ ਖ਼ੈਰ ਖ਼੍ਵਾਹ ਨਿਕਲੇ।

ਮੁਹੱਬਤ ਦੇ ਗੁਨਾਹ ਬਦਲੇ ਸਜ਼ਾ ਹੋਈ ਉਮਰ ਭਰ ਦੀ,
ਜਦੋਂ ਭੋਗੀ ਗਈ ਲਗਿਆ ਪਤਾ ਕਿ ਬੇਗੁਨਾਹ ਨਿਕਲੇ।

ਭਲਾ ਦੱਸੋ ਗ਼ਜ਼ਲ ਦਾ ਸ਼ਿਅਰ ਕੀ ਹੋਇਆ ਜਿਨੂੰ ਸੁਣਕੇ,
ਸਰੋਤੇ ਦੇ ਮੂੰਹੋਂ ਇਕਦਮ ਨਾ ਆਹ ਨਿਕਲੇ ਯਾ ਵਾਹ ਨਿਕਲੇ।

ਕਿਸੇ ਗੁਰਦੇਵ ਸਿੰਘ ਨੇ ਆਪਣਾ ਨਾਮ ਗੁਲਫ਼ਾਮ ਸ਼ਾਹ ਰੱਖਿਆ
ਪਤਾ ਚਲਿਆ ਉਤੋਂ ਮਸਜਿਦ 'ਚੋਂ ਜਦ ਕਰਕੇ ਨਿਕਾਹ ਨਿਕਲੇ।

ਜਿਨ੍ਹਾਂ 'ਤੇ ਉਮਰ ਭਰ ਕੀਤਾ ਵਿਸਾਹ ਆਪਣੇ ਬਣਾ ਰੱਖੇ,
ਉਹੀ ਹੋਏ ਬਿਗਾਨੇ ਅੰਤ ਵੇਲੇ ਬੇ-ਵਿਸਾਹ ਨਿਕਲੇ।

ਜਿਨ੍ਹਾਂ ਜ਼ਿੰਮੇਂ ਉਸਾਰੀ ਦੇਸ਼ ਦੀ ਲਈ ਸੀ ਲੋਕਾਂ ਨੇ,
ਉਹੀ ਵਿਸ਼ਵਾਸਘਾਤੀ ਦੇਸ਼ ਨੂੰ ਕਰਕੇ ਤਬਾਹ ਨਿਕਲੇ।

ਮਨੁੱਖੀ ਯਤਨ ਰਾਹ ਲਭਦੇ ਵਿਫ਼ਲ ਹੋ ਜਾਣ ਜਦ ਸਾਰੇ,
ਉਦੋਂ 'ਕਰਤਾਰ' ਬਹੁੜੇ ਆ ਕੇ ਜਦ ਕੋਈ ਨਾ ਰਾਹ ਨਿਕਲੇ।

ਭਲੇ ਕਰਤਾਰ ਦੇ ਰੰਗ ਦੂਜਿਆਂ ਨਾਲੋਂ ਨਿਰਾਲੇ ਨੇ,
ਜਦੋਂ ਨਿਕਲ ਘਰੋਂ ਤਾਂ ਸੱਚ ਦਾ ਲੈ ਕੇ ਉਮਾਹ ਨਿਕਲੇ।

## .ਗ਼ਜ਼ਲ / ਰਮਨਦੀਪ

— ਮੇਰੇ ਕੀਤੇ ਗੁਨਾਹਾਂ ਨੂੰ ਤੂੰ ਮੇਰੇ ਮਾਲਕਾ ਬਖਸ਼ੀਂ
ਮੈਨੂੰ ਵੀ ਸਮੁੰਦਰ ਵਾਗ ਤੂੰ ਵਿਸ਼ਾਲਤਾ ਬਖਸ਼ੀਂ

— ਮੇਰੇ ਤੇ ਮਿਹਰ ਕਰ ਮੈਂ ਸੱਚ ਦੇ ਰਾਹਾਂ ਤੋਂ ਨਾ ਭਟਕਾ
ਨਦਰ ਆਪਣੀ ਦੀ ਮੇਰੇ ਉੱਤੇ ਨੂੰ ਕ੍ਰਿਪਾਲਤਾ ਬਖਸ਼ੀਂ

— ਲੜਨ ਦਾ ਹੌਸਲਾ ਤੇ ਹੱਥ ਵਿਚ ਤਲਵਾਰ ਦਾ ਦਸਤਾ
ਤੂੰ ਆਪਣੀ ਛਿਤੜੀ ਖਲਕਤ ਨੂੰ ਐ ਮੇਰੇ ਖਾਲਕਾ ਬਖਸ਼ੀਂ

— ਹੁਣ ਏਥੇ ਫੇਰ ਦੇਵਾਂ ਉੱਤੇ ਦਾਨਵ ਰਾਜ ਹੈ ਭਾਰੀ
ਤੂੰ ਸਾਡੀ ਸੁਣਨੈ ਅਰਜੋਈ ਤੇ ਸਾਨੂੰ ਕਾਲਕਾ ਬਖਸ਼ੀਂ

— ਉਹ ਅੰਦਰੋਂ ਕੂੜ ਹੋ ਗਏ ਨੂੰ ਉਹਨਾਂ ਦਾ ਵੇਸ ਹੈ ਬਾਕੀ
ਤੂੰ ਕਰ ਕੌਤਕ ਇਹਨਾਂ ਬੰਦਿਆਂ ਦੇ ਅੰਦਰ ਖਾਲਸਾ ਬਖਸ਼ੀਂ

— ਬਦਲ ਐਸਾ ਜਮਾਨੇ ਨੂੰ ਕਿ ਛੱਡ ਕੇ ਮਾਰਨਾ ਕੁੱਖ ਵਿਚ
ਕਰਨ ਅਰਦਾਸ ਉਹ ਖੁਦ ਕਿ ਅਸਾਨੂੰ ਬਾਲਿਕਾ ਬਖਸ਼ੀਂ

— ਨਹੀਂ ਚਾਹੀਦੀ ਇਹ ਬੇ-ਅਮਲ ਲੰਮੀ ਜ਼ਿੰਦਗੀ ਮੈਨੂੰ
ਤੂੰ ਅਮਲਾਂ ਵਾਲੇ ਕੁੱਝ ਇਕ ਸਾਰ ਹੀ ਮੇਰੇ ਮਾਲਕਾ ਬਖਸ਼ੀਂ

— ਮੈਂ ਸ਼ਾਇਰ ਹਾਂ ਜਗੀਰਾਂ ਦੀ ਤਾਂ ਮੈਨੂੰ ਚਾਹ ਨਹੀਂ ਕੋਈ
ਤੂੰ ਸ਼ਬਦਾਂ ਦਾ ਖਜ਼ਾਨਾ ਮੈਨੂੰ ਮੇਰੇ ਮਾਲਕਾ ਬਖਸ਼ੀਂ

*੫ ਨਿਊ ਪੈਰਿਸ ਐਵੇਨਿਊ*
*ਛੇਹਰਟਾ ਅੰਮ੍ਰਿਤਸਰ।*

## .ਗ਼ਜ਼ਲ

*—ਗੁਰਦਿਆਲ ਰੌਸ਼ਨ*

ਮੈਂ ਪਹਿਲਾਂ ਹੀ ਕਿਹਾ ਸੀ ਮੋਮ ਦੇ ਬੁੱਤ ਨਾ ਬਣਾਓ।
ਤੁਸੀਂ ਮੰਨੇ ਨਹੀਂ ਹੁਣ ਧੁੱਪ 'ਤੇ ਉਜਾਂ ਨਾ ਲਾਓ।

ਮੈਂ ਰੋ ਰੋ ਕੇ ਦੁਹਾਈ ਪਾ ਕੇ ਲਾਹੁੰਦਾਂ ਭਾਰ ਦਿਲ ਦਾ,
ਇਕੱਲਾ ਰਹਿਣ ਦੇਵੋ ਨਾ ਮਿਰੇ ਨਜ਼ਦੀਕ ਆਓ।

ਨਵੇਂ ਦਿਨ ਨਾ ਬਣਾਓ ਹੱਡੀਆਂ ਦੇ ਮੀਲ ਪੱਥਰ,
ਤੁਸੀਂ ਨਾ ਆਦਮੀ ਦਾ ਖ਼ੂਨ ਸੜਕਾਂ 'ਤੇ ਵਹਾਓ।

ਨਾ ਰਾਧਾ ਸ਼ਾਮ ਦੀ ਬਣ ਬਣ ਕੇ ਨੱਚੋ ਕੋਲ ਆ ਕੇ,
ਅਸੀਂ ਕਾਫ਼ਿਰ ਹਾਂ ਸਾਨੂੰ ਹੋਰ ਨਾ ਕਾਫ਼ਿਰ ਬਣਾਓ।

ਨਦੀ ਦਾ ਵੇਗ ਐਨਾ ਤੇਜ਼ ਹੈ ਕਿ ਡੁੱਬ ਮਰੋਗੇ,
ਤੁਸੀਂ ਇਸ 'ਤੇ ਨਾ ਕੱਖਾਂ ਕਾਨਿਆਂ ਦੇ ਪੁਲ ਬਣਾਓ।

ਬੜੇ ਨਾਜ਼ੁਕ ਨੇ ਇਹ ਨਾ ਭਾਰ ਸਹਿ ਹੋਣਾ ਇਨ੍ਹਾਂ ਤੋਂ,
ਤੁਸੀਂ ਪੈਰਾਂ 'ਚ ਆਪਣੇ ਝਾਂਜਰਾਂ ਪਾ ਕੇ ਨਾ ਆਓ।

ਖੜ੍ਹੇ ਠੇਕੇ 'ਤੇ ਕੀ ਕਰਦੇ ਨੇ ਪੁੱਛੋ ਬਾਅਦ ਦੇ ਵਿਚ,
ਪਿਆਕੋ ਮੌਲਵੀ ਤੋਂ ਬਾਅਦ ਪੰਡਿਤ ਜੀ ਨੂੰ ਢਾਓ।

ਮੈਂ ਅੰਤਮ ਸਾਹ 'ਤੇ ਹਾਂ ਭਰ ਭਰ ਕੇ ਪਾਓ ਜਾਮ ਮੂੰਹ ਵਿਚ,
ਮਿਲੀ ਅੱਗੇ ਨਾ ਜੇ ਰਹਿਣਾ ਹੈ ਦਿਲ ਅੰਦਰ ਤਨਾਓ।

ਨਾ ਬਾਲੋ ਵੱਖਰੇ ਚੁੱਲ੍ਹੇ ਤੁਸੀਂ ਇਕ ਛੱਤ ਦੇ ਹੇਠਾਂ,
ਤੁਸੀਂ ਅਪਣੇ ਦਿਲਾਂ ਵਿਚ ਹੋਰ ਨਾ ਕੰਧਾਂ ਬਣਾਓ।

ਖੜ੍ਹੇ ਹੋਏ ਹੋ ਜੇਕਰ ਸੱਥ ਵਿਚ ਨਾ ਝੂਠ ਬੋਲੋ,
ਨਹੀਂ ਜੇ ਬੋਲਣਾ ਸੱਚ ਤਾਂ ਤੁਸੀਂ ਫਿਰ ਬੈਠ ਜਾਓ।

ਦਿਓ ਉਪਦੇਸ਼ ਮਗਰੋਂ ਧੋਵੋ ਅਪਣੇ ਪਾਪ ਪਹਿਲਾਂ,
ਬਣੋ ਇਨਸਾਨ ਪਹਿਲਾਂ ਐ ਜ਼ਮਾਨੇ ਦੇ ਖ਼ੁਦਾਓ।

ਤੁਸੀਂ ਕਾਵਾਂ ਨੂੰ ਬਗਲੇ ਬਗਲਿਆਂ ਨੂੰ ਹੰਸ ਕਹਿ ਕੇ,
ਅਸਾਡੇ ਰਾਹਨੁਮਾਓ ਸਾਨੂੰ ਉੱਲੂ ਨਾ ਬਣਾਓ।

ਜੇ ਬੰਦੇ ਹੋ ਤੁਹਾਨੂੰ ਆਪਣਾ ਮਜ਼ਹਬ ਹੈ ਪਿਆਰਾ,
ਗਿਰਾ ਕੇ ਬਾਬਰੀ ਨੂੰ ਲੰਕਾ ਢਾਹ ਕੇ ਤਾਂ ਦਿਖਾਓ।

ਮਰੇ ਚਾਵਾਂ ਦਾ ਮੁੜ ਮੁੜ ਕੇ ਕਰੋ ਮਾਤਮ ਨਾ 'ਰੌਸ਼ਨ'
ਤੁਸੀਂ ਮੁਰਦੇ ਨਹੀਂ ਹੋ ਜ਼ਿੰਦਗੀ ਦੇ ਗੀਤ ਗਾਓ।

*ਬੀ-੩੩-੧੫੧੦,*
*ਨਿਊ ਅਸ਼ੋਕ ਨਗਰ-ਏ,*
*ਜਲੰਧਰ ਬਾਈਪਾਸ, ਲੁਧਿਆਣਾ-੮*

# ਨਿੱਕੀ ਜੇਹੀ ਪ੍ਰਭਨੂਰ

*-ਪ੍ਰੋ. ਕੁਲਵੰਤ ਔਜਲਾ*

ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ
ਕਦੇ ਜਾਪਦੀ ਕਵਿਤਾ ਵਰਗੀ, ਕਦੇ ਖ਼ੁਦਾ ਦਾ ਨੂਰ

ਘਰ ਦੇ ਹਰ ਇਕ ਜੀਅ ਨੂੰ ਇਸਨੇ ਚੰਗਾ ਆਹਰੇ ਲਾਇਆ ਹੈ
ਮੋਹ ਦੀਆਂ ਸੂਖ਼ਮ ਤੰਦਾਂ ਦੇ ਨਾਲ ਘਰ ਨੂੰ ਸਵਰਗ ਬਣਾਇਆ ਹੈ
ਵੱਡੀ ਹੋ ਕੇ ਚਲੀ ਜਾਏਗੀ ਸ਼ੋਰੇ ਕਿੰਨੀ ਦੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਰੰਗ ਬਰੰਗੀਆਂ ਪਾ ਪਾ ਫ਼ਰਾਕਾਂ ਸਭਨਾਂ ਤਾਈਂ ਦਿਖਾਉਂਦੀ ਹੈ
ਹਰ ਇਕ ਨੂੰ ਏਹ ਆਪਣੀ ਜਾਪੇ, ਹਰ ਇਕ ਮਨ ਨੂੰ ਭਾਉਂਦੀ ਹੈ
ਸੌਂ ਜਾਂਦੀ ਹੈ, ਹੋ ਜਾਵੇ ਜਦ ਥੱਕ ਕੇ ਚੂਰੋ ਚੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਕਰ ਕਰ ਮਿੱਠੀਆਂ ਪਿਆਰੀਆਂ ਗੱਲਾਂ, ਆਏ ਗਏ ਨੂੰ ਮੋਹ ਲੈਂਦੀ
ਖਾਣ ਤੋਂ ਪਹਿਲਾਂ ਵੱਡਿਆਂ ਕੋਲੋਂ ਹਰ ਇਕ ਚੀਜ਼ ਹੀ ਖੋਹ ਲੈਂਦੀ
ਨਿੱਕੀਆਂ ਨਿੱਕੀਆਂ ਜਿੰਦਾਂ ਦੇ ਵਿਚ ਹੁੰਦਾ ਰੱਬ ਜ਼ਰੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਰੋਜ਼ ਸਕੂਲੋਂ ਬਸਤਾ ਭਰਕੇ ਸੁੰਦਰ ਖ਼ਾਬ ਲਿਆਉਂਦੀ ਹੈ
ਸੋਹਣੇ ਸੋਹਣੇ ਪਾ ਪਾ ਅੱਖਰ ਹੁੱਬ ਹੁੱਬ ਖ਼ੂਬ ਦਿਖਾਉਂਦੀ ਹੈ
ਵੱਡੀ ਹੋ ਕੇ ਹੋ ਜਾਏ ਰੱਬਾ ਅੱਖਰਾਂ ਲਈ ਮਸ਼ਹੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਕਦੀ ਕਦੀ ਕਰਦੀ ਹੈ ਜ਼ਿਦ ਵੀ, ਰੋਂਦੀ ਅਤੇ ਸਤਾਉਂਦੀ ਹੈ
ਬੀਬੀ ਰਾਣੀ, ਬਣ ਬਣ ਬਹਿੰਦੀ, ਜਦੋਂ ਮੂਡ ਵਿਚ ਆਉਂਦੀ ਹੈ
ਤੋਤਲੀਆਂ ਜੇਹੀਆਂ ਗੱਲਾਂ ਵਾਲੀ, ਰੱਬ-ਅਰਸ਼ ਦੀ ਹੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਭੂਆ, ਚਾਚੀਆਂ, ਤਾਈਆਂ ਦੇ ਨਾਲ ਚੁੱਲ੍ਹੇ ਚੌਂਕੇ ਬਹਿੰਦੀ ਹੈ
ਘਰ ਦੇ ਸਾਰੇ ਕੰਮ ਕਰਨ ਲਈ ਡਾਢੀ ਕਾਹਲੀ ਰਹਿੰਦੀ ਹੈ
ਨਿੱਕੇ ਨਿੱਕੇ ਹੱਥਾਂ ਵਾਲੀ, ਰੀਝਾਂ ਸੰਗ ਭਰਪੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ

ਵੱਡੀ ਹੋ ਕੇ ਖ਼ੁਸ਼ੀਆਂ ਮਾਣੇ, ਸਾਡੀ ਏਹੋ ਦੁਆ ਰੱਬਾ
ਸੋਹਣਾ ਜੇਹਾ ਭਵਿਖ ਏਸਦੀ ਝੋਲੀ ਦੇ ਵਿਚ ਪਾ ਰੱਬਾ
ਸਾਡੀ ਏਹੋ ਦੁਆ ਕਰ ਲਵੀਂ ਰੱਬਾ ਤੂੰ ਮਨਜ਼ੂਰ
ਵੱਡੀਆਂ ਵੱਡੀਆਂ ਗੱਲਾਂ ਕਰਦੀ ਨਿੱਕੀ ਜੇਹੀ ਪ੍ਰਭਨੂਰ
ਕਦੇ ਜਾਪਦੀ ਕਵਿਤਾ ਵਰਗੀ, ਕਦੇ ਖ਼ੁਦਾ ਦਾ ਨੂਰ

# ਗੀਤ/ *—ਡੀ. ਆਰ. ਧਵਨ*

ਸੁਣ ਲੈ ਮੇਰੀ ਦੁਆ ਓ ਮੌਲਾ, ਮੰਗਦਾ ਨਹੀਂ ਕੁਝ ਹੋਰ।
ਦਿੱਲੀ ਦਵੇ ਆਵਾਜ਼ ਤੇ ਅੱਗਿਉਂ ਬੋਲੇ ਸ਼ਹਿਰ ਲਾਹੌਰ।

ਟੱਪ ਕੇ ਸਭ ਕੰਧਾਂ ਸਰਹੱਦਾਂ, ਲੰਘ ਆਵੇ ਸਭ ਮਜ਼ਬੀ ਹੱਦਾਂ;
ਜਿਉਂ ਮਗ਼ਰਿਬ ਤੋਂ ਮਸ਼ਰਿਕ ਦੇ ਗਲ; ਜਾ ਮਿਲਦੀ ਹੈ ਭੋਰ।

ਦਿੱਲੀ......

ਯਾਰਾਂ ਦੀ ਜਦ ਹੋਵੇ ਮਹਿਫ਼ਿਲ; ਧੜਕਣ ਦੋਹਾਂ ਦੇ ਸਾਂਝੇ ਦਿਲ;
ਛਲਕਣ ਜਾਮ ਮੁਹੱਬਤ ਵਾਲੇ, ਚਲੇ ਪਿਆਰ ਦਾ ਦੌਰ
ਦਿੱਲੀ......

ਕਦੇ ਨਾ ਗਰਮ ਹਵਾਵਾਂ ਚੱਲਣ, ਖੁਸ਼ਬੂਆਂ ਸਭ ਵਿਹੜੇ ਮੱਲਣ;
ਹਰ ਘਰ ਮਹਿਕੇ ਗੁਲਸ਼ਨ ਵਾਂਗਰ, ਤਕੜਾ ਜਾਂ ਕਮਜ਼ੋਰ।
ਦਿੱਲੀ......

ਭਰ ਜਾਵਣ ਸਭ ਜ਼ਖ਼ਮ ਪੁਰਾਣੇ, ਮੁੱਕਣ ਝਗੜੇ ਖ਼ਸਮਾਂ ਖਾਣੇ;
ਤੇਰੇ ਮੇਰੇ ਦਿਲ ਦੇ ਅੰਦਰ, ਰਹੇ ਨਾ ਕੋਈ ਚੋਰ।
ਦਿੱਲੀ......

ਹਰ ਦਿਲ ਵਿਚ ਮੁਹੱਬਤ ਧੜਕੇ, ਜਿਉਂ ਪਿੰਜਰੇ ਵਿਚ ਪੰਛੀ ਫੜਕੇ;
ਉਡ ਜਾਵਣ ਨੂੰ ਜੀਅ ਲਲਚਾਵੇ, ਪਰ ਹੋਵੇ ਕਿਸ ਤੌਰ।
ਦਿੱਲੀ ......

ਐਵੇਂ ਨਾ ਘੁੱਟ-ਘੁੱਟ ਕੇ ਮਰੀਏ, ਮਿਲਕੇ ਯਾਰ ਦੁਆਵਾਂ ਕਰੀਏ;
ਤੂੰ ਬਣ ਜਾਏਂ ਪਤੰਗ ਧਵਨ" ਤੇ, ਮੈਂ ਬਣ ਜਾਵਾਂ ਡੋਰ।
ਦਿੱਲੀ ਦਵੇ ਆਵਾਜ਼ ਤੇ ਅੱਗਿਓਂ ਬੋਲੇ ਸ਼ਹਿਰ ਲਾਹੌਰ।

# ਗੀਤ/ *—ਇੰਦਰਜੀਤ ਹਸਨਪੁਰੀ*

ਦੱਸ ਓ ਮੇਰਿਆ ਰੱਬਾ ਇਹ ਤੂੰ ਕੀ ਸੰਸਾਰ ਬਣਾਇਆ
ਤੇਰਾ ਇਹੋ ਗੋਰਖ ਧੰਦਾ ਮੇਰੀ ਸਮਝ ਨਾ ਆਇਆ

ਬਿੱਲੀਆਂ ਦਾ ਇਨਸਾਫ਼ ਏ ਏਥੇ ਮੁਨਸਿਫ ਬਾਂਦਰ ਕਰਦਾ
ਕਾਠ ਦੀ ਕਿਸ਼ਤੀ ਡੁਬਦੀ ਏਥੇ ਝੂਠ ਦਾ ਪੱਥਰ ਤਰਦਾ
ਤੇਰੀ ਦੁਨੀਆਂ ਵਿਚ ਜ਼ੋਰਾਵਰ ਖਾਂਦੇ ਹੱਕ ਪਰਾਇਆ
ਦੱਸ ਓ ਮੇਰਿਆ ਰੱਬਾ ..............

ਦੁਖੀਆਂ ਦੀ ਗੱਲ ਸੁਣ ਕੇ ਕਿਉਂ ਤੂੰ ਨਹੀਂ ਹੁੰਗਾਰਾ ਭਰਦਾ
ਇਉਂ ਲਗਦਾ ਏ ਤੂੰ ਵੀ ਪੈਸੇ ਵਾਲੇ ਕੋਲੋਂ ਡਰਦਾ
ਬੰਦੇ-ਬੰਦੇ ਦੇ ਵਿਚ ਏਨਾ ਫਰਕ ਤੂੰ ਕਾਹਤੋਂ ਪਾਇਆ
ਦੱਸ ਓ ਮੇਰਿਆ ਰੱਬਾ ..............

ਸੁਣ ਕੇ ਤੂੰ ਫਰਿਆਦ ਅਸਾਡੀ ਰਹਿਨੈਂ ਚੁੱਪ-ਚਪੀਤਾ
ਬਾਬੇ ਨਾਨਕ ਨੇ ਵੀ ਤੇਰੇ ਤੇ ਗਿਲਾ ਸੀ ਇਹੋ ਕੀਤਾ
'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ'
ਦੱਸ ਓ ਮੇਰਿਆ ਰੱਬਾ ..............

ਲਾ ਮਿਸਾਲ ਹੈ ਇਸ ਧਰਤੀ ਤੇ ਬੰਦਾ ਰਚਨਾ ਤੇਰੀ
ਕਦੇ ਇਹ ਸੂਰਜ ਹਸਨਪੁਰੀ ਤੇ ਕਦੇ ਇਹ ਰਾਤ ਹਨੇਰੀ
ਤੂੰ ਆਪਣੇ ਬੰਦੇ ਦੇ ਅੰਦਰ ਕਿਉਂ ਸ਼ੈਤਾਨ ਬਠਾਇਆ।
ਦੱਸ ਓ ਮੇਰਿਆ ਰੱਬਾ ....................................

*ਮੋਬਾਇਲ—98151-25641*

## ਰੁਬਾਈਆਂ / *ਹਰਬੰਸ ਸਿੰਘ ਬਾਠ*

ਖੇਤਾਂ 'ਚ ਭਾਵੇਂ ਹਰਿਆਲੀ ਹੈ ਯਾਰੋ।
ਘਰਾਂ 'ਚ ਫਿਰ ਵੀ ਬਦਹਾਲੀ ਹੈ ਯਾਰੋ।
ਲੋਕਾਂ ਦੇ ਦਿਲਾਂ 'ਚ ਘੁੱਪ-ਹਨ੍ਹੇਰਾ ਹੈ;
ਭਾਵੇਂ ਸ਼ਹਿਰ 'ਚ ਦੀਵਾਲੀ ਹੈ ਯਾਰੋ।

ਮਾੜਾ ਨਾ ਧੰਦਾ ਸਮਝੋ ਯਾਰੋ।
ਫ਼ਰਜ਼ ਨੂੰ ਨਾ ਫੰਦਾ ਸਮਝੋ ਯਾਰੋ।
ਪਰ ਖਿਆਲ ਰੱਖਣਾ ਜ਼ਰਾ ਇਹ 'ਬਾਠ',
ਬੰਦੇ ਨੂੰ ਬੰਦਾ ਸਮਝੋ ਯਾਰੋ।

ਹੈ ਲਹੂ ਹੁਣ ਸਫ਼ੇਦ ਹੋ ਗਿਆ ਮਿੱਤਰੋ।
ਲੱਲੂ-ਪੰਜੂ ਵੈਦ ਹੋ ਗਿਆ ਮਿੱਤਰੋ।
'ਬਾਠ' ਹੁਣ ਤਾਂ ਵਕਤ ਆ ਗਿਆ ਐਸਾ;
ਅੱਜ ਸੱਚ ਵੀ ਕੈਦ ਹੋ ਗਿਆ ਮਿੱਤਰੋ।

ਜ਼ਾਲਿਮ ਉਦੋਂ ਜ਼ੁਲਮ ਕਮਾਉਂਦੇ ਨੇ।
ਜਦੋਂ ਮਜ਼ਲੂਮ ਸਿਰ ਨਿਵਾਉਂਦੇ ਨੇ।
'ਬਾਠ' ਜਦੋਂ ਮਜ਼ਲੂਮ ਜਾਗਦੇ ਨੇ;
ਹੋ ਇਕੱਠੇ ਫਿਰ ਜ਼ੁਲਮ ਮਿਟਾਉਂਦੇ ਨੇ।

ਪੰਜਾਬੀਓਂ ਕਿਉਂ ਪੰਜਾਬੀ ਛੱਡੀ ਜਾਂਦੇ ਓ।
ਕਿਉਂ ਆਪਣੀ ਜੜ੍ਹ ਆਪੇ ਵੱਢੀ ਜਾਂਦੇ ਓ।
ਐਵੇਂ ਕਿਸੇ ਦੂਜੀ ਮਗਰ ਲੱਗ ਕੇ ਤੁਸੀਂ ;
ਦਿਵਾਲਾ ਅਕਲ ਦਾ ਖੁਦ ਕੱਢੀ ਜਾਂਦੇ ਓ।

ਹਵਾ ਜ਼ਹਿਰੀਲੀ ਕਰੀ ਜਾਂਦੇ ਨੇ ਲੋਕ।
ਹਰ ਚੀਜ਼ 'ਚ ਜ਼ਹਿਰ ਭਰੀ ਜਾਂਦੇ ਨੇ ਲੋਕ।
ਆਪਣੀ ਮੌਤ ਦਾ ਆਪੇ ਹੀ 'ਬਾਠ' ;
ਇਕੱਠਾ ਸਮਾਨ ਕਰੀ ਜਾਂਦੇ ਨੇ ਲੋਕ।

ਗੱਲ ਮੁਲਾਕਾਤਾਂ ਨਾਲ ਨਹੀਂ ਬਣਦੀ ਯਾਰ।
ਗੱਲ ਗੱਲਾਂਬਾਤਾਂ ਨਾਲ ਨਹੀਂ ਬਣਦੀ ਯਾਰ।
'ਬਾਠ' ਦਿਲ ਨਾਲ ਦਿਲ ਮਿਲਣ ਚਾਹੀਦੇ ;
ਗੱਲ ਸੁਗਾਤਾਂ ਨਾਲ ਨਹੀਂ ਬਣਦੀ ਯਾਰ।

ਅਤੀਤ ਦੀ ਕਿਤਾਬ ਖੋਲ੍ਹ ਰਹੇ ਹਾਂ।
ਵਰਕੇ ਯਾਦਾਂ ਦੇ ਫੋਲ ਰਹੇ ਹਾਂ।
'ਬਾਠ' ਉਹ ਕਿਹੜੇ ਨੇ ਦੇਸ਼ ਟੁਰ ਗਏ;
ਕਦੀ ਜਿਨ੍ਹਾਂ ਦੇ ਦਿਲ ਦੇ ਕੋਲ ਰਹੇ ਹਾਂ।

ਜੋ ਹੈਵਾਨ ਕਤਲ ਕਰੇ ਉਹ ਵੀ ਕਾਤਿਲ।
ਜੋ ਇਨਸਾਨ ਕਤਲ ਕਰੇ ਉਹ ਵੀ ਕਾਤਿਲ।
'ਬਾਠ' ਤੁਸੀਂ ਭਾਵੇਂ ਜੋ ਮਰਜੀ ਪਏ ਕਹੋ;
ਜੋ ਅਰਮਾਨ ਕਤਲ ਕਰੇ ਉਹ ਵੀ ਕਾਤਿਲ।

ਲੋਕ ਕੀ ਨਾ ਕਰਦੇ ਮਤਲਬ ਲਈ।
ਲੋਕ ਸਭ ਕੁਝ ਜਰਦੇ ਮਤਲਬ ਲਈ।
ਮਤਲਬ ਲਈ ਇਉਂ ਗਿਰਦੇ ਨੇ 'ਬਾਠ';
ਪਾਣੀ ਗ਼ੈਰ ਦਾ ਭਰਦੇ ਮਤਲਬ ਲਈ।

*ਗਲੀ ਨੰ. ੦੫, ਗੁਰੂ ਨਾਨਕ ਨਗਰ*
*ਮਲੋਟ-੧੫੨੧੦੭ (ਪੰਜਾਬ)*

## ਦੋ ਰੁਬਾਈਆਂ—

*ਸੁਰਗੀ ਬਿਸਮਿਲ ਫਰੀਦਕੋਟੀ*

1. ਇਸ ਬਾਗ ਦਾ ਹਰ ਫੁੱਲ ਤੇ ਬ੍ਰਿਖ ਆਪਣਾ ਹੈ।
ਹਰ ਹਿੰਦੂ, ਮੁਸਲਮਾਨ ਤੇ ਸਿੱਖ ਆਪਣਾ ਹੈ।
ਇਕ ਦੂਜੇ ਦੇ ਗਲ ਪਿਆਰ ਦੀ ਕੰਘੀ ਪਾ ਕੇ,
ਐ ਹਿੰਦੀਓਂ, ਨੱਚੋ ਕਿ ਭਵਿੱਖ ਆਪਣਾ ਹੈ।

2. ਰਹਿ ਜਾਂਦਾ ਏ ਚੱਕੀ ਦਾ ਪਰੋਲਾ ਬਣ ਕੇ।
ਠੱਗਦਾ ਏ ਜੋ ਦੁਨੀਆਂ ਨੂੰ ਵਿਚੋਲਾ ਬਣ ਕੇ।
ਦੁੱਧ ਮਾਂ ਦਾ ਸਫ਼ਲ ਕਰਦਾ ਏ ਉਹੋ 'ਬਿਸਮਿਲ',
ਛਾ ਜਾਏ ਜੋ ਦੁਨੀਆਂ 'ਤੇ ਵਰੋਲਾ ਬਣ ਕੇ।

## ਰੁਬਾਈਆਂ / *ਨਵਰਾਹੀ ਘੁਗਿਆਣਵੀ*

1. ਕਈ ਵਾਰਾਂ ਦੁਨਿਆਵੀ ਨਾਤੇ, ਦਿੰਦੇ ਘੋਰ ਨਿਰਾਸ਼ਾ।
ਐਪਰ ਫੇਰ ਦੁਬਾਰਾ ਉੱਭਰੇ, ਪਰਬਲ ਹੋ ਕੇ ਆਸ਼ਾ।
ਇਸ ਜੀਵਨ ਦਾ ਮੰਤਵ ਨੇਕੀ, ਸੁੱਚੀ ਲੋਕ-ਭਲਾਈ;
'ਨਵਰਾਹੀ' ਕੁਦਰਤ ਦੀ ਲੀਲ੍ਹਾ, ਸਾਰਾ ਜਗਤ ਤਮਾਸ਼ਾ।
2. ਵਿਰਲਾ ਹੀ ਕੋਈ ਬੁੱਝ ਸਕਦਾ ਹੈ, ਜ਼ਿੰਦਗੀ ਦੀ ਅਹਿਮੀਅਤ।
ਬਹੁਤੀ ਦੁਨੀਆਂ ਕੂੜ ਬੋਲਦੀ, ਕੋਈ ਕਹੇ ਅਸਲੀਅਤ।
ਖ਼ੁਦਗਰਜ਼ੀ ਦਾ ਦੌਰ ਨਿਕੰਮਾ, ਦੁਰਲਭ ਦਿਲੀ ਮੁਹੱਬਤ;
'ਨਵਰਾਹੀ' ਅਹਿਸਾਸ ਪਵਿੱਤਰ, ਸ਼ਾਇਰ ਦੀ ਮਲਕੀਅਤ।
3. ਯੁਗੜਿਆਂ ਦੇ ਆਲਸ ਪਿਛੋਂ, ਆਈ ਇਕ ਵੈਸਾਖੀ।
ਕਲਗੀਧਰ ਨੇ ਰੋਹ ਵਿਚ ਆ ਕੇ, ਸਭ ਨੂੰ ਇਹ ਗੱਲ ਆਖੀ।
"ਜੀਣਾ ਹੈ ਤਾਂ ਮਰਨਾ ਸਿੱਖੋ, ਅੰਮ੍ਰਿਤ ਮੌਤ ਦਾ ਦਾਰੂ";
'ਨਵਰਾਹੀ' ਕਿਰਦਾਰ ਸੁਚੱਜਾ, ਭਰੇ ਕਥਨ ਦੀ ਸਾਖੀ।

*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ,*
*ਫਰੀਦਕੋਟ ਫੋਨ ੧੬੩੯-੨੫੧੧੫੯*

# ਮੈਂ ਅਤੇ ਮੇਰਾ ਅੱਧੀ ਸਦੀ ਦਾ ਸਫ਼ਰ - ੨

(ਲੜੀ ਜੋੜਨ ਲਈ ਵਰਿਆਮ ਮਾਰਚ ੨੦੦੯ ਅੰਕ ਵੇਖੋ)

—ਡਾ. ਨਰੇਸ਼



ਆਲੋਚਨਾ ਦੇ ਖੇਤਰ ਵਿਚ ਮੈਂ ਖੋਜ ਨੂੰ ਪੜਚੋਲ ਨਾਲੋਂ ਕਿਤੇ ਵਧੇਰੇ ਮਹੱਤਵਪੂਰਨ ਸਮਝਦਾ ਹਾਂ। ਸੂਫ਼ੀ ਕਵਿਤਾ ਦੀ ਸਾਂਭ-ਸੰਭਾਲ ਅਤੇ ਸਹੀ ਸਰੂਪ ਬਾਰੇ ਮੈਂ ਉੱਤੇ ਜੋ ਗੱਲਾਂ ਕੀਤੀਆਂ ਹਨ, ਉਨ੍ਹਾਂ ਵਿਚ ਅਸਲੀ ਯੋਗਦਾਨ ਦਿੰਦਿਆਂ ਮੈਂ ੨੦੦੬ ਵਿਚ "ਸ਼ਾਹ ਹੁਸੈਨ : ਜੀਵਨ ਤੇ ਰਚਨਾ" ਨਾਂ ਦੀ ਪੁਸਤਕ ਲਿਖੀ। ਖੋਜ ਦੇ ਖੇਤਰ ਵਿਚ ਮੈਂ ਲੰਮੀ ਘਾਲਣਾ ਉਪਰੰਤ ਅਜਿਹੇ ੨੨ ਕਵੀ ਤਲਾਸ਼ ਕੀਤੇ, ਜੋ ਅਜੇ ਤਕ ਜਾਂ ਤਾਂ ਅਗਿਆਤ ਸਨ ਅਤੇ ਜਾਂ ਜੋ ਗਿਆਤ ਵੀ ਸਨ, ਉਨ੍ਹਾਂ ਦਾ ਕਵੀ ਰੂਪ ਅਗਿਆਤ ਸੀ। ਮੇਰੀ ਇਹ ਖੋਜ ਨੈਸ਼ਨਲ ਬੁੱਕ ਟਰੱਸਟ ਨੇ ੨੦੦੬ ਵਿਚ ਪ੍ਰਕਾਸ਼ਿਤ ਕੀਤੀ ਅਤੇ ਆਪਣੇ ਪ੍ਰਕਾਸ਼ਕੀ ਨੋਟ ਵਿਚ ਲਿਖਿਆ ਕਿ "ਡਾ. ਨਰੇਸ਼ ਇਕ ਵਿਅਕਤੀ ਨਹੀਂ, ਆਪਣੇ ਆਪ ਵਿਚ ਇਕ ਅਦਾਰਾ ਹੈ। ਸਾਹਿਤ ਦੀਆਂ ਅਨੇਕ ਵਿਧਾਵਾਂ ਵਿਚ ਰਚਨਾਤਮਕ ਯੋਗਦਾਨ ਪਾਉਣ ਦੇ ਨਾਲ-ਨਾਲ ਉਸਨੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਝੰਡਾ ਬੁਲੰਦ ਕਰਨ ਲਈ ਅਨੇਕਾਂ ਵਰ੍ਹੇ ਸਿਰੜਪੂਰਨ ਖੋਜ ਦੇ ਲੇਖੇ ਲਾ ਕੇ ਪੰਜਾਬ ਦੀਆਂ ਮੁਸਲਿਮ ਦਰਗਾਹਾਂ, ਸਾਧ ਡੇਰਿਆਂ, ਕਿਲ੍ਹਿਆਂ ਅਤੇ ਬਾਗਾਂ ਦੀ ਜੋ ਤਾਰੀਖ਼ ਤਲਾਸ਼ ਕੀਤੀ ਹੈ, ਉਸਦੇ ਨਾਲ ਪੰਜਾਬ ਦਾ ਚਿਹਰਾ ਹੋਰ ਰੌਸ਼ਨ ਹੋਇਆ ਹੈ। ਅਖ਼ਬਾਰਾਂ ਵਿਚ ਛਪੇ ਲੜੀਵਾਰ ਲੇਖਾਂ ਰਾਹੀਂ ਉਸਨੇ ਪਾਠਕਾਂ ਅੰਦਰ ਪੰਜਾਬ ਪ੍ਰਤੀ ਜਿਗਿਆਸਾ ਵੀ ਜਗਾਈ ਹੈ ਤੇ ਉਨ੍ਹਾਂ ਦੀ ਜਾਣਕਾਰੀ ਵਿਚ ਵਾਧਾ ਵੀ ਕੀਤਾ ਹੈ।

ਖੰਡਰ-ਖੋਲ੍ਹੇ ਹੋਈਆਂ ਇਮਾਰਤਾਂ ਨੂੰ 'ਬੋਲਦੀਆਂ ਇਮਾਰਤਾਂ' ਦਾ ਨਾਂ ਦੇ ਕੇ ਉਨ੍ਹਾਂ ਦਾ ਇਤਿਹਾਸ ਸਾਂਭਣ ਮਗਰੋਂ ਡਾ. ਨਰੇਸ਼ ਨੇ ਪੰਜਾਬ ਦੇ ਅਣਗੌਲੇ ਸਾਹਿਤਕਾਰਾਂ ਵੱਲ ਰੁਖ਼ ਕੀਤਾ ਤੇ ਗੁਰੂ ਨਾਨਕ ਦੇਵ ਦੇ ਸਮਕਾਲੀ ਸਾਈਂ ਗੁਸਾਈਂ ਦਾਸ ਤੋਂ ਲੈ ਕੇ ਉਨ੍ਹੀਵੀਂ ਸਦੀ ਤੱਕ ਦੀ ਇਕ ਲੰਮੀ ਪਰੰਪਰਾ ਤਲਾਸ਼ ਕਰ ਲਈ। ਇਸ ਲੜੀ ਵਿਚ ਉਹ ਕਵੀ ਵੀ ਸ਼ਾਮਿਲ ਹਨ, ਜੋ ਕਦੀ ਕਵੀ ਦੇ ਤੌਰ 'ਤੇ ਜਾਣੇ-ਪਛਾਣੇ ਨਹੀਂ ਗਏ।

ਡਾ. ਨਰੇਸ਼ ਨੇ ਵਿਸਰੇ ਹੋਏ ਵਿਰਸੇ ਦੀ ਗੱਲ ਕਰਦਿਆਂ ਇਸ ਰਹੱਸ ਦਾ ਉਦਘਾਟਨ ਕੀਤਾ ਹੈ ਕਿ ਕਾਫੀ ਸਮੇਂ ਤਕ ਪੰਜਾਬ ਵਿਚ ਸਾਹਿਤਕਾਰ ਵਾਰਤਕ ਤਾਂ ਪੰਜਾਬੀ ਵਿਚ ਲਿਖਦੇ ਰਹੇ ਪਰ ਉਨ੍ਹਾਂ ਕਵਿਤਾ ਲਈ ਬ੍ਰਜ ਭਾਸ਼ਾ ਦੀ ਵਰਤੋਂ ਕੀਤੀ। ਇਹ ਪਰੰਪਰਾ ਆਧੁਨਿਕ ਹਿੰਦੀ ਕਵਿਤਾ ਦੇ ਮੁੱਢਲੇ ਦੌਰ ਵਿਚ ਵੀ ਮੌਜੂਦ ਸੀ। ਖੜੀ ਬੋਲੀ ਹਿੰਦੀ ਵਿਚ ਵਾਰਤਕ ਲਿਖਣ ਵਾਲੇ ਭਾਰਤੇਂਦੂ ਅਤੇ ਉਨ੍ਹਾਂ ਦੇ ਸਮਕਾਲੀ ਸਾਹਿਤਕਾਰ ਬ੍ਰਜ ਭਾਸ਼ਾ ਵਿਚ ਕਵਿਤਾ ਲਿਖਦੇ ਰਹੇ ਹਨ।

ਡਾ. ਨਰੇਸ਼ ਨੇ ਸਿਰਜਨਾਤਮਕ ਸਾਹਿਤ ਦੀ ਖੋਜ ਲਈ ਇਕ ਹੋਰ ਮਹੱਤਵਪੂਰਨ ਸੰਕੇਤ 'ਭੱਟਾਖਰੀ' ਲਿਪੀ ਦੀ ਸਾਂਭ-ਸੰਭਾਲ ਬਾਰੇ ਕੀਤਾ ਹੈ। ਭੱਟਾਂ ਦੀ ਸਾਹਿਤ-ਸਾਧਨਾ ਸਾਡਾ ਵਡਮੁੱਲਾ ਵਿਰਸਾ ਹੈ। ਭੱਟਾਂ ਦੇ ਸਵੱਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਉਨ੍ਹਾਂ ਦੀ ਲਿਪੀ ਵਿਚ ਜੋ ਵੀ ਸਾਹਿਤ ਅਜੇ ਤਕ ਵਿਸਰਿਆ ਪਿਆ ਹੈ, ਉਸਨੂੰ ਲੱਭ ਕੇ ਗੁਰਮੁਖੀ ਅੱਖਰਾਂ ਵਿਚ ਲਿਪੀਅੰਤਰ ਕਰਨ ਦੀ ਸਖ਼ਤ ਲੋੜ ਹੈ। ਭੱਟਾਖਰੀ ਲਿਪੀ ਤੋਂ ਗੁਰਮੁਖੀ ਵਿਚ ਉਲਥਾਈ ਸੇਵਾ ਸਿੰਘ ਦੀ ਮਹੱਤਵਪੂਰਨ ਰਚਨਾ ਡਾ. ਨਰੇਸ਼ ਦੀ ਪਾਰਖੂ ਨਜ਼ਰ ਕਾਰਨ ਪੰਜਾਬੀ ਦੇ ਸਾਹਿਤਕ ਪਿੜ ਵਿਚ ਆਪਣੀ ਥਾਂ ਮੱਲ ਚੁੱਕੀ ਹੈ। ਅਜਿਹੀਆਂ ਹੋਰ ਅਨੇਕਾਂ ਰਚਨਾਵਾਂ ਦੇ ਮੌਜੂਦ ਹੋਣ ਦੀ ਸੰਭਾਵਨਾ ਕਾਫੀ ਪ੍ਰਬਲ ਹੈ।

"ਵਿਸਰਿਆ ਵਿਰਸਾ" ਸਾਹਿਤ ਦੇ ਆਲੋਚਕਾਂ, ਵਿਚਾਰਕਾਂ, ਵਿਸ਼ੇਸ਼ ਕਰਕੇ ਖੋਜਾਰਥੀਆਂ ਲਈ ਬਹੁ-ਪਰਤੀ ਅਤੇ ਬਹੁ-ਦਿਸ਼ਾਵੀ ਸੰਕੇਤ ਮੁਹੱਈਆ ਕਰਦੀ ਹੈ। ਇਸ ਵਿਚ ਸ਼ਾਮਲ ਇਕ-ਇਕ ਸਾਹਿਤਕਾਰ ਬਾਰੇ ਨਿੱਠ ਕੇ ਖੋਜ ਕਾਰਜ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਪੰਜਾਬੀ ਸਾਹਿਤ ਆਪਣੇ ਵਡਮੁੱਲੇ ਵਿਰਸੇ ਦਾ ਗੌਰਵ ਪ੍ਰਾਪਤ ਕਰ ਸਕੇ।

ਨੈਸ਼ਨਲ ਬੁਕ ਟਰਸਟ, ਇੰਡੀਆ, ਡਾ. ਨਰੇਸ਼ ਦੀ ਲਗਨ, ਸਿਰੜ, ਡੂੰਘੀ ਅੰਤਰ-ਦ੍ਰਿਸ਼ਟੀ ਤੇ ਸਹਿਜ-ਸੁਭਾਵਕ ਅਭੀਵਿਅਕਤੀ ਦਾ ਸਤਿਕਾਰ ਕਰਦਿਆਂ, ਉਨ੍ਹਾਂ ਦੀ ਇਹ ਖੋਜਪੂਰਨ ਪੁਸਤਕ ਪਾਠਕਾਂ ਨੂੰ ਭੇਟ ਕਰਨ ਦੀ ਖੁਸ਼ੀ ਲੈ ਰਿਹਾ ਹੈ, ਜਿਸਨੂੰ ਡਾਕਟਰ ਸਾਹਿਬ ਨੇ ਅਕਾਦਮਿਕ ਰਚਨਾ ਬਣਾਉਣ ਤੋਂ ਗੁਰੇਜ਼ ਕਰਕੇ ਪੰਜਾਬੀ ਦੇ ਸਾਧਾਰਨ ਪਾਠਕ ਨਾਲ ਬੋਲ-ਬਾਣੀ ਦੀ ਸਾਂਝ ਪਾਈ ਹੈ।"

ਪੰਜਾਬ ਦੀਆਂ ਇਤਿਹਾਸਕ ਇਮਾਰਤਾਂ ਬਾਰੇ ਮੇਰੇ ਵਲੋਂ ਕੀਤੀ ਜਿਸ ਖੋਜ ਦੀ ਚਰਚਾ ਉਕਤ ਪ੍ਰਕਾਸ਼ਕੀ ਨੋਟ ਵਿਚ ਕੀਤੀ ਗਈ ਹੈ, ਉਹ ਪਹਿਲਾਂ 'ਪੰਜਾਬ ਦੀਆਂ ਦਰਗਾਹਾਂ',

'ਪੰਜਾਬ ਦੇ ਡੇਰੇ', 'ਪੰਜਾਬ ਦੇ ਕਿਲ੍ਹੇ' ਅਤੇ 'ਪੰਜਾਬ ਦੇ ਬਾਗ਼' ਨਾਮਕ ਲੇਖ-ਲੜੀਆਂ ਅਧੀਨ 'ਪੰਜਾਬੀ ਟ੍ਰਿਬਿਊਨ' ਵਿਚ ਛਪੀਆਂ ਅਤੇ ਫਿਰ ਇਨ੍ਹਾਂ ਨੂੰ ਪੰਜਾਬ ਸਟੇਟ ਟੈਕਸਟ ਬੁਕ ਬੋਰਡ ਨੇ, ੧੯੯੯ ਵਿਚ, "ਬੋਲਦੀਆਂ ਇਮਾਰਤਾਂ" ਨਾਂ ਦੀ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ। ਇਸਦੇ ਮੁੱਖਬੰਧ ਵਿਚ ਬੋਰਡ ਦਾ ਡਾਇਰੈਕਟਰ ਲਿਖਦਾ ਹੈ ਕਿ "ਇਹ ਪੁਸਤਕ ਪੰਜਾਬੀ ਸੱਭਿਆਚਾਰ ਦਾ ਦਰਪਣ ਕਹੀ ਜਾ ਸਕਦੀ ਹੈ। ਭਾਵੇਂ ਅਸੀਂ ਭੂਗੋਲਕ ਤੌਰ 'ਤੇ ਇਸ ਵਿਰਸੇ ਨੂੰ ਨਹੀਂ ਸਾਂਭ ਸਕੇ ਪਰ ਸਾਨੂੰ ਇਹ ਕਹਿਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਇਸ ਪੁਸਤਕ ਰਾਹੀਂ ਅਸੀਂ ਇਸ ਅਲੋਪ ਹੋ ਰਹੇ ਵਿਰਸੇ ਨੂੰ ਸਾਂਭਣ ਦਾ ਯਤਨ ਕੀਤਾ ਹੈ।" ਇਸ ਪੁਸਤਕ ਨੂੰ ਸੁਚੇਤ ਕਿਤਾਬ ਘਰ ਨੇ ਸ਼ਾਹਮੁਖੀ ਵਿਚ ਉਲਥਾਇਆ ਅਤੇ ੨੦੦੫ ਵਿਚ ਲਾਹੌਰ ਤੋਂ ਇਸਨੂੰ ਇਸੇ ਨਾਂ ਦੀ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ।

ਸੱਭਿਆਚਾਰ ਦੇ ਖੇਤਰ ਵਿਚ ਮੇਰਾ ਇਕ ਹੋਰ ਮਨਪਸੰਦ ਵਿਸ਼ਾ ਰਹੁ-ਰੀਤਾਂ ਦਾ ਅਧਿਐਨ ਰਿਹਾ ਹੈ। ਕਿਸੇ ਵੀ ਸਮਾਜ ਵਿਚ ਕੋਈ ਵੀ ਰਸਮ ਬਿਨਾ ਕਿਸੇ ਕਾਰਨ ਤੋਂ ਜਾਰੀ ਨਹੀਂ ਹੁੰਦੀ। ਹਰ ਰਸਮ ਦੇ ਪਿੱਛੇ ਉਸ ਦੀ ਕੋਈ ਨਾ ਕੋਈ ਆਰਥਿਕ, ਸਮਾਜਿਕ, ਮਨੋਵਿਗਿਆਨਕ ਜਾਂ ਰਾਜਨੀਤਿਕ ਉਪਯੋਗਿਤਾ ਕੰਮ ਕਰ ਰਹੀ ਹੁੰਦੀ ਹੈ। ਰਸਮਾਂ ਦਾ ਇਤਿਹਾਸ ਦਰਅਸਲ ਸਮਾਜ ਦਾ ਆਪਣਾ ਇਤਿਹਾਸ ਹੀ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਮੈਂ ਭਾਰਤੀ ਸਮਾਜ ਦੀਆਂ ਰਸਮਾਂ ਦਾ ਅਧਿਐਨ ਕੀਤਾ। ਇਸ ਅਧਿਐਨ ਨੂੰ ਵੀ ਪੰਜਾਬ ਸਟੇਟ ਟੈਕਸਟ ਬੁਕ ਬੋਰਡ ਨੇ "ਸਾਡੀਆਂ ਰਸਮਾਂ" ਨਾਂ ਦੀ ਪੁਸਤਕ ਦੇ ਰੂਪ ਵਿਚ ੧੯੮੯ ਵਿਚ ਪ੍ਰਕਾਸ਼ਿਤ ਕੀਤਾ। ਪਾਠਕਾਂ ਦੀ ਮੰਗ ਉੱਤੇ ਬੋਰਡ ਨੇ ੧੯੯੮ ਵਿਚ ਇਸਦਾ ਦੂਜਾ ਐਡੀਸ਼ਨ ਛਾਪਿਆ। ਇਸਦੇ ਮੁਖ-ਬੰਧ ਵਿਚ ਬੋਰਡ ਦੇ ਡਾਇਰੈਕਟਰ ਨੇ ਲਿਖਿਆ—"ਸਾਡੇ ਭਾਰਤੀ ਸਮਾਜ ਵਿਚ ਮੁੱਖ ਤੌਰ 'ਤੇ ਤਿੰਨ ਧਾਰਮਿਕ ਅਕੀਦਿਆਂ ਵਾਲੇ ਲੋਕ ਵਸਦੇ ਹਨ—ਹਿੰਦੂ, ਮੁਸਲਮਾਨ ਤੇ ਸਿੱਖ। ਇਨ੍ਹਾਂ ਤੋਂ ਇਲਾਵਾ ਕੁਝ ਈਸਾਈ ਵੀ ਹਨ। ਇਨ੍ਹਾਂ ਸਾਰੇ ਧਾਰਮਿਕ ਵਰਗਾਂ ਦੇ ਆਪਣੇ ਆਪਣੇ ਰਸਮਾਂ ਰਿਵਾਜ ਹਨ। ਇਨ੍ਹਾਂ ਵਿਚਾਲੇ ਪਰਸਪਰ ਆਦਾਨ-ਪ੍ਰਦਾਨ ਵੀ ਹੁੰਦਾ ਰਹਿੰਦਾ ਹੈ ਜਿਸ ਕਾਰਨ ਕਈ ਰਸਮਾਂ ਆਪਸ ਵਿਚ ਘੁਲਮਿਲ ਗਈਆਂ ਹਨ। ਵੱਖ ਵੱਖ ਵਰਗਾਂ ਦੇ ਇਨ੍ਹਾਂ ਰਿਵਾਜਾਂ ਨੂੰ ਸਮਝਣ ਨਾਲ ਇਕ ਦੂਜੇ ਪ੍ਰਤੀ ਸਹਿਨਸ਼ੀਲਤਾ ਅਤੇ ਸੂਝ-ਬੂਝ ਦੀ ਭਾਵਨਾ ਦਾ ਵਿਕਾਸ ਹੁੰਦਾ ਹੈ। ਡਾ. ਨਰੇਸ਼ ਇਕ ਵਿਦਵਾਨ ਲੇਖਕ ਹਨ। ਉਨ੍ਹਾਂ ਨੇ ਭਾਰਤੀ ਸਮਾਜ ਦੇ ਉਪਰੋਕਤ ਵਰਗਾਂ ਦੀਆਂ ਰਸਮਾਂ ਦਾ ਬੜੀ ਬਾਰੀਕੀ ਨਾਲ ਅਧਿਐਨ ਕੀਤਾ ਹੈ।"

ਆਲੋਚਨਾ ਦੇ ਖੇਤਰ ਵਿਚ ਮੇਰੀ ਇਕ ਨਿੱਕੀ ਜਿਹੀ ਪ੍ਰਾਪਤੀ ਇਹ ਵੀ ਹੈ ਕਿ ਮੈਂ ਲੇਖਕ-ਅਦਾਕਾਰ ਬਲਰਾਜ ਸਾਹਨੀ ਦੇ ਅਕਾਲ-ਚਲਾਣੇ ਮਗਰੋਂ ਉਸ ਬਾਰੇ ਇਕ ਪੁਸਤਕ ਸੰਪਾਦਿਤ ਕੀਤੀ, ਜੋ "ਬਲਰਾਜ! ਜੀਵਨ ਤੇ ਕਲਾ" ਨਾਂ ਹੇਠਾਂ ੧੯੭੪ ਵਿਚ ਪ੍ਰਕਾਸ਼ਿਤ ਹੋਈ। ਬਲਰਾਜ ਬਾਰੇ ਪੰਜਾਬੀ ਵਿਚ ਛਪੀ ਇਹ ਪਹਿਲੀ ਪੁਸਤਕ ਹੈ, ਜਿਸ ਵਿਚ ਮੇਰੇ ਆਪਣੇ ਲੇਖ ਤੋਂ ਇਲਾਵਾ ਗੁਰਬਖਸ਼ ਸਿੰਘ ਪ੍ਰੀਤਲੜੀ, ਜਸਵੰਤ ਸਿੰਘ ਕੰਵਲ, ਬਲਵੰਤ ਗਾਰਗੀ, ਅਤਰ ਸਿੰਘ, ਜਸਬੀਰ ਸਿੰਘ ਆਹਲੂਵਾਲੀਆ ਆਦਿ ਲੇਖਕਾਂ ਦੇ ਲੇਖ ਸ਼ਾਮਿਲ ਹਨ। ਪੰਜਾਬੀ ਜਗਤ ਨੇ ਇਸ ਪੁਸਤਕ ਦਾ ਭਰਪੂਰ ਸਵਾਗਤ ਕੀਤਾ ਅਤੇ ਪ੍ਰਕਾਸ਼ਕ ਨੂੰ ਅਗਲੇ ਵਰ੍ਹੇ (੧੯੭੫) ਹੀ ਇਸ ਦਾ ਦੂਜਾ ਐਡੀਸ਼ਨ ਛਾਪਣਾ ਪਿਆ।

ਸਿਰਜਨਾਤਮਕ ਸਾਹਿਤ ਮੇਰ ਸ਼ੌਕ ਨਹੀਂ, ਮੇਰੀ ਜ਼ਿੰਦਗੀ ਹੈ। ਮੁੱਖ ਤੌਰ 'ਤੇ ਮੈਂ ਕਵੀ ਹਾਂ ਪਰ ਮੈਨੂੰ ਜਾਪਦਾ ਹੈ ਕਿ ਮੇਰੇ ਅੰਦਰ ਕਹਿਣ ਲਈ ਜੋ ਕੁਝ ਹੈ, ਉਸਦੀ ਅਭਿਵਿਅਕਤੀ ਲਈ ਕੇਵਲ ਕਵਿਤਾ ਕਾਫੀ ਨਹੀਂ ਹੈ। ਇਸ ਲਈ ਮੈਂ ਨਾਵਲ ਵੀ ਲਿਖਦਾ ਹਾਂ, ਕਹਾਣੀਆਂ ਵੀ, ਨਾਟਕ ਵੀ, ਹਾਸ-ਵਿਅੰਗ ਵੀ ਅਤੇ ਅਖ਼ਬਾਰਾਂ ਲਈ ਕਾਲਮ ਵੀ। ਕਵਿਤਾ ਬਾਰੇ ਮੇਰੀ ਜੋ ਸੋਚ ਹੈ, ਉਹ ਮੈਂ ਆਪਣੇ ਪ੍ਰਥਮ ਕਵਿਤਾ-ਸੰਗ੍ਰਹਿ 'ਦਸਤਾਵੇਜ਼' ਵਿਚ ਦਰਜ ਕੀਤੀ ਹੈ, ਜੋ ੧੯੮੪ ਵਿਚ ਪ੍ਰਕਾਸ਼ਿਤ ਹੋਇਆ ਸੀ। ਮੈਂ ਸਮਝਦਾ ਹਾਂ ਕਿ "ਕਵਿਤਾ ਦਾ ਸਿੱਧਾ ਰਿਸ਼ਤਾ ਮਨੁੱਖੀ ਮਨ ਨਾਲ ਹੈ। ਕਵੀ ਦੇ ਮਨ ਵਿਚ ਡੂੰਘਾ ਉਤਰਿਆ ਉਸ ਦਾ ਅਨੁਭਵ ਜਦੋਂ ਉਸ ਦੇ ਸੰਸਕਾਰਾਂ ਦੇ ਸੰਸਰਗ ਨਾਲ ਤੀਬਰ ਹੋ ਕੇ ਭਾਵਨਾ ਅਤੇ ਕਲਪਨਾ ਦੇ ਖੰਭ ਲੈ ਕੇ ਉਡਾਰੀ ਲਾਉਂਦਾ ਹੈ, ਤਾਂ ਕਵਿਤਾ ਦਾ ਜਨਮ ਹੁੰਦਾ ਹੈ। ਚੰਗੀ ਕਵਿਤਾ ਦੀ ਇਕ ਪਛਾਣ ਇਹ ਹੈ ਕਿ ਉਹ ਪਾਠਕ ਦੇ ਅੰਦਰ ਵੀ ਉਸੇ ਤਰ੍ਹਾਂ ਡੂੰਘੀ ਉਤਰ ਜਾਵੇ, ਜਿਸ ਤਰ੍ਹਾਂ ਕਵੀ ਦੇ ਮਨ ਦੀਆਂ ਡੂੰਘਾਣਾਂ ਵਿਚੋਂ ਉਸਨੇ ਜਨਮ ਲਿਆ ਸੀ। ਕਈ ਵਾਰੀ ਸਰਸਰੀ ਤੌਰ 'ਤੇ ਪੜ੍ਹੀ ਜਾਂ ਸੁਣੀ ਹੋਈ ਗੱਲ ਦੀ ਤੀਬਰਤਾ ਉਸ ਸਮੇਂ ਅਨੁਭਵ ਨਹੀਂ ਹੁੰਦੀ ਜਦੋਂ ਉਸਨੂੰ ਸੁਣਿਆ ਜਾਂ ਪੜ੍ਹਿਆ ਜਾਂਦਾ ਹੈ। ਪਰ ਕੁਝ ਚਿਰ ਮਗਰੋਂ ਜਦੋਂ ਉਹ ਗੱਲ ਅੰਤਰਮਨ 'ਤੇ ਆਪਣਾ ਪ੍ਰਭਾਵ ਪਾ ਕੇ ਆਪਣੀ ਹੋਂਦ ਦਾ ਪ੍ਰਗਟਾ ਕਰਦੀ ਹੈ ਤਾਂ ਮਹਿਸੂਸ ਹੁੰਦਾ ਹੈ ਕਿ ਉਸ ਸਰਸਰੀ ਜਿਹੀ ਗੱਲ ਵਿਚ ਕਿੰਨਾ ਵਜ਼ਨ ਸੀ। ਇਸ ਲਈ ਕਵਿਤਾ ਦੇ ਅੰਤਰਮਨ ਵਿਚ ਡੂੰਘੀ ਉਤਰਨ ਦੀ ਪ੍ਰਕ੍ਰਿਆ ਵਿਚ, ਕਾਹਲੀ ਨਾਲ ਕਿਸੇ ਨਿਰਣਾਤਮਕ ਬਿੰਦੂ ਨੂੰ ਫੜ ਲੈਣਾ ਔਖਾ ਹੁੰਦਾ ਹੈ।

ਮਨੁੱਖੀ ਜੀਵਨ ਅਨੇਕਾਂ ਸਚਾਈਆਂ ਦਾ ਅਮੀਨ ਹੁੰਦਾ ਹੈ। ਇਨ੍ਹਾਂ ਵਿਚੋਂ ਕੁਝ ਸਚਾਈਆਂ ਸਦੀਵੀ ਹੁੰਦੀਆਂ ਹਨ ਤੇ

ਕੁਝ ਕਾਲਿਕ। ਮੌਤ ਤੇ ਇਨਸਾਨੀਅਤ ਸਦੀਵੀ ਸਚਾਈਆਂ ਹਨ। ਸਮਾਜਿਕ ਵਿਵਸਥਾ, ਰਾਜਨੀਤਿਕ-ਧਾਰਮਿਕ ਆਚਾਰ ਕਾਲਿਕ ਸਚਾਈਆਂ ਹਨ। ਸਦੀਵੀ ਸੱਚ ਕਾਲ-ਅਤੀਤ ਹੁੰਦਾ ਹੈ। ਕਾਲਿਕ ਸੱਚ ਯੁਗ-ਸਾਪੇਖ ਹੁੰਦਾ ਹੈ। ਯੁੱਗ ਦੇ ਬਦਲਣ 'ਤੇ ਕਾਲਿਕ ਸੱਚ ਦਾ ਰੂਪ ਬਦਲ ਜਾਂਦਾ ਹੈ। ਕਵਿਤਾ ਵਿਚ ਇਹ ਦੋਵੇਂ ਤਰ੍ਹਾਂ ਦੀਆਂ ਸਚਾਈਆਂ ਪ੍ਰਗਟ ਹੁੰਦੀਆਂ ਹਨ। ਸੱਚ ਆਮ ਤੌਰ 'ਤੇ ਕੌੜਾ ਹੁੰਦਾ ਹੈ, ਇਸ ਲਈ ਕਵਿਤਾ-ਰਸ ਵਿਚੋਂ ਜੇਕਰ ਪਾਠਕ ਦੀ ਜੀਭ ਕੁੜਿੱਤਣ ਅਨੁਭਵ ਕਰਦੀ ਹੈ ਤਾਂ ਉਸ ਜ਼ਹਿਰ ਨੂੰ ਪੀਣ ਅਤੇ ਪਚਾਉਣ ਦਾ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ, ਉਸ ਤੋਂ ਤ੍ਰਭਕਣਾ ਨਹੀਂ ਚਾਹੀਦਾ। ਇਸ ਜ਼ਹਿਰ ਦੇ ਸੁਆਦ ਨੂੰ ਕਵਿਤਾ-ਰਸ ਦਾ ਸੁਆਦ ਸਵੀਕਾਰ ਕਰਨ ਵਾਲਾ ਪਾਠਕ ਕਵਿਤਾ ਦਾ ਸੱਚਾ ਗੁਣ-ਗ੍ਰਾਹਕ ਹੁੰਦਾ ਹੈ ਤੇ ਉਸ ਦੀ ਗ੍ਰਹਿਣਸ਼ੀਲਤਾ ਸਾਧਾਰਨ ਪਾਠਕਾਂ ਨਾਲੋਂ ਚੰਗੇਰੀ ਹੁੰਦੀ ਹੈ।

ਮੇਰੀਆਂ ਕਵਿਤਾਵਾਂ, ਜੋ ਮੇਰੇ ਅੰਤਰਮਨ ਦੀਆਂ ਡੂੰਘਾਣਾਂ 'ਚੋਂ ਜਨਮੀਆਂ ਹਨ, ਇਨ੍ਹਾਂ ਦੋਵਾਂ ਤਰ੍ਹਾਂ ਦੀਆਂ ਸਚਾਈਆਂ ਦਾ ਪ੍ਰਗਟਾ ਕਰਦੀਆਂ ਹਨ। ਇਨ੍ਹਾਂ ਵਿਚਲੀ ਕੁੜਿੱਤਣ ਸੱਚ ਦੀ ਕੁੜਿੱਤਣ ਹੈ। ਜੇ ਇਹ ਕੁੜਿੱਤਣ ਤੁਹਾਨੂੰ ਕਾਵਿ-ਰਸ ਦਾ ਆਨੰਦ ਪ੍ਰਦਾਨ ਕਰ ਸਕੇ ਤਾਂ ਮੈਂ ਆਪਣੀ ਮਿਹਨਤ ਸਫਲ ਸਮਝਾਂਗਾ ਕਿਉਂਕਿ ਮੇਰੇ ਨਜ਼ਦੀਕ ਖਰੀ ਕਵਿਤਾ ਉਹ ਹੈ ਜੋ ਮਨੁੱਖੀ ਮਨ ਅਤੇ ਮਨੁੱਖੀ ਸਮਾਜ ਦਾ ਦਰਪਣ ਬਣੇ ਅਤੇ ਉਸ ਨੂੰ ਆਈਨਾ ਵਿਖਾ ਸਕੇ। ਮੇਰੀ ਤਾਂਘ ਹੈ ਕਿ ਤੁਸੀਂ ਮੇਰੀਆਂ ਕਵਿਤਾਵਾਂ ਵਿਚੋਂ ਆਪਣੇ ਨਿਜੀ ਅਤੇ ਸਮਾਜੀ ਚਿਹਰੇ ਦੇ ਨਕਸ਼ ਵੇਖ ਸਕੋ ਤੇ ਇਨ੍ਹਾਂ ਨਕਸ਼ਾਂ 'ਤੇ ਪਏ ਦਾਗ਼ ਸੁਰਜੀਤ ਹੋ ਕੇ ਤੁਹਾਡੇ ਸਾਮ੍ਹਣੇ ਆਪਣੇ ਸੱਚ ਨੂੰ ਬਿਆਨ ਕਰ ਸਕਣ। ਮੇਰੀ ਕਲਮ ਨੇ ਇਨ੍ਹਾਂ ਦਾਗ਼ਾਂ ਦੇ ਜੋ ਬਿਆਨ ਲਿਖੇ ਹਨ, ਉਨ੍ਹਾਂ ਦੀ ਹੈਸੀਅਤ ਦਸਤਾਵੇਜ਼ੀ ਹੈ।"

ਹੁਣ ਤਕ ਮੇਰੀਆਂ ਕਹਾਣੀਆਂ ਦੇ ਤਿੰਨ ਸੰਗ੍ਰਿਹ ਛਪੇ ਹਨ। ਪਹਿਲਾ ਸੰਗ੍ਰਿਹ "ਮਾਸੂਮ ਹੱਥਾਂ ਦੀ ਛੋਹ" ੧੯੮੯ ਵਿਚ, ਦੂਜਾ "ਸਾਂਝਾ ਸੰਤਾਪ" ੧੯੯੫ ਵਿਚ ਅਤੇ ਤੀਜਾ "ਘਰ ਤੋਂ ਘਰ ਤਕ" ੧੯੯੬ ਵਿਚ ਪ੍ਰਕਾਸ਼ਿਤ ਹੋਇਆ ਹੈ। ਆਪਣੀਆਂ ਕਹਾਣੀਆਂ ਬਾਰੇ ਮੈਂ ਆਖਿਆ ਹੈ ਕਿ "ਮੇਰੀਆਂ ਇਨ੍ਹਾਂ ਕਹਾਣੀਆਂ ਵਿਚ ਕਲਪਨਾ ਤਾਂ ਸ਼ੇਰ ਹੈ ਹੀ, ਪਰ ਇਨ੍ਹਾਂ ਵਿਚਲੇ ਅਨੇਕਾਂ ਅਨੁਭਵ ਆਪ ਭੋਗੇ ਤੇ ਜੀ ਕੇ ਮਾਣੇ ਗਏ ਹਨ। ਜ਼ਿੰਦਗੀ ਨੂੰ ਨੇੜੇ ਹੋ ਕੇ ਵੇਖਣ ਦੀ, ਉਸਦੀਆਂ ਡੂੰਘਾਣਾਂ ਵਿਚ ਉਤਰ ਕੇ ਵੇਖਣ ਦੀ ਰੀਝ ਮੇਰਾ ਸੁਭਾਅ ਹੈ। ਇਸੇ ਲਈ ਕਈ ਵਾਰੀ ਆਪਣੇ ਨਿਜੀ ਦੁੱਖਾਂ ਦੇ ਨਾਲ-ਨਾਲ ਬਗਾਨੇ ਦੁਖਾਂ ਨੂੰ ਵੀ ਆਪਣੇ ਮੰਨ ਕੇ ਝੱਲਦਾ ਹਾਂ, ਹੰਢਾਉਂਦਾ ਹਾਂ, ਆਪਣੇ ਅੰਦਰ ਉਤਾਰ ਕੇ ਉਨ੍ਹਾਂ ਨੂੰ ਪਚਾਉਂਦਾ ਹਾਂ। ਤਾਂ ਫਿਰ ਸਿਰਜਨਾ ਦਾ ਸਹਿਜ ਅਮਲ ਸ਼ੁਰੂ ਹੁੰਦਾ ਹੈ। ਇਸ ਅਮਲ ਦੌਰਾਨ ਆਪਣੇ ਆਪ ਨੂੰ ਅਨੇਕਾਂ ਹਾਲਤਾਂ ਵਿਚ ਰੱਖ ਕੇ, ਅਨੇਕਾਂ ਅਨੁਭਵਾਂ ਦੀ ਪੀੜ ਤੇ ਰਸਤੇ ਤੋਂ ਦੀ ਲੰਘਦਾ ਹਾਂ। ਇਸ ਦਾ ਆਪਣਾ ਹੀ ਆਨੰਦ ਹੈ, ਆਪਣਾ ਹੀ ਸੁਆਦ ਹੈ। ਇਹੋ ਆਨੰਦ, ਇਹੋ ਸੁਆਦ ਮੇਰੀ ਪ੍ਰਾਪਤੀ ਹੈ।

ਇਨ੍ਹਾਂ ਕਹਾਣੀਆਂ ਵਿਚ ਤੁਸੀਂ ਮਹਿਸੂਸ ਕਰੋਗੇ ਕਿ ਮੈਂ ਹਰ ਕਹਾਣੀ ਵਿਚ ਕਿਸੇ ਨਾ ਕਿਸੇ ਹੱਥੋਂ ਤਿਲ੍ਹਕਦੇ ਪਲ ਨੂੰ ਫੜਣ ਦਾ ਯਤਨ ਕੀਤਾ ਹੈ। ਇਹ ਪਲ ਇਤਨੇ ਸੂਖਮ ਹਨ ਕਿ ਸਾਡੀ ਸਭ ਦੀ ਜ਼ਿੰਦਗੀ ਵਿਚ ਆਉਂਦੇ ਹਨ ਪਰ ਹਵਾ ਦੇ ਬੁੱਲੇ ਵਾਂਗ ਮੁੱਠੀ ਵਿਚ ਬੱਝਣੋਂ ਇਨਕਾਰੀ ਰਹਿੰਦੇ ਹਨ। ਇਹੋ ਤਿਲ੍ਹਕਦੇ-ਤਿਲ੍ਹਕਦੇ ਪਲਾਂ ਦੀ ਪਕੜ ਮੇਰੀਆਂ ਕਹਾਣੀਆਂ ਦਾ ਆਧਾਰ ਹੈ। ਇਨ੍ਹਾਂ ਪਲਾਂ ਦਾ ਅਨੁਭਵ ਨਿਜੀ ਵੀ ਹੈ ਅਤੇ ਸਮਾਜਿਕ ਵੀ।"

ਇਸੇ ਸਿਧਾਂਤ ਦੀ ਵਿਆਖਿਆ ਮੈਂ ਆਪਣੇ ਕਹਾਣੀ-ਸੰਗ੍ਰਿਹ 'ਸਾਂਝੇ-ਸੰਤਾਪ' ਦੀ ਭੂਮਿਕਾ ਵਿਚ ਕੀਤੀ ਹੈ ਕਿ "ਮੇਰੇ ਨਜ਼ਦੀਕ ਕਹਾਣੀ ਲਿਖਣਾ ਕਹਾਣੀ ਨੂੰ ਜੀਣਾ, ਭੋਗਣਾ ਅਤੇ ਹੰਢਾਉਣਾ ਹੈ। ਪਤਾ ਨਹੀਂ ਕੋਈ ਗੱਲ, ਕੋਈ ਘਟਨਾ ਕਦੋਂ ਮਨ ਦੀਆਂ ਡੂੰਘਾਣਾਂ ਵਿਚ ਅਚਨਚੇਤ ਹੀ ਜਾ ਲੁਕਦੀ ਹੈ। ਹੌਲੀ-ਹੌਲੀ ਉਹ ਅੰਦਰ ਹੀ ਕਿਧਰੇ ਟੁੰਬ-ਟੁੰਬ ਕੇ ਆਪਣੇ ਹੋਣ ਦਾ ਅਹਿਸਾਸ ਕਰਾਉਂਦੀ ਰਹਿੰਦੀ ਹੈ ਤੇ ਅਖੀਰ ਕਿਸੇ ਦਿਨ ਆਪਣੇ ਪੂਰੇ ਜਲੌਅ ਦੇ ਨਾਲ ਸਾਮ੍ਹਣੇ ਆ ਖਲੋਂਦੀ ਹੈ।

ਇਹ ਗੱਲ ਜਾਂ ਘਟਨਾ ਆਪਣੀ ਅਭਿਵਿਅਕਤੀ ਜਿਨ੍ਹਾਂ ਪਾਤਰਾਂ ਨੂੰ ਜਨਮ ਦਿੰਦੀ ਹੈ, ਜ਼ਰੂਰੀ ਨਹੀਂ ਕਿ ਉਹ ਪਾਤਰ ਕਹਾਣੀਕਾਰ ਦੇ ਵੇਖੇ-ਸੁਣੇ ਪਾਤਰ ਹੋਣ। ਕਹਾਣੀਕਾਰ ਇਨ੍ਹਾਂ ਪਾਤਰਾਂ ਨੂੰ ਆਪਣੀ ਹੋਂਦ ਵਿਚੋਂ ਵੀ ਪੈਦਾ ਕਰਦਾ ਹੈ। ਉਸਦੀ ਆਪਣੀ ਹੋਂਦ, ਆਪਣਾ ਵਿਅਕਤਿੱਤਵ ਇਨ੍ਹਾਂ ਪੈਦਾ ਕੀਤੇ ਪਾਤਰਾਂ ਅੰਦਰ ਘੁਲਿਆ-ਮਿਲਿਆ ਰਹਿੰਦਾ ਹੈ। ਇਸ ਲਈ ਹਰ ਪਾਤਰ ਬਾਰੇ ਕਿਹਾ ਜਾ ਸਕਦਾ ਹੈ ਕਿ "ਇਹ ਪਾਤਰ ਮੈਂ ਆਪ ਹੀ ਹਾਂ ਤੇ ਆਪ ਨਹੀਂ ਵੀ ਹਾਂ।" "ਆਪ ਹੀ ਹਾਂ" ਵਾਲਾ ਅੰਸ਼ ਹੰਢਾਇਆ ਹੋਇਆ ਅਨੁਭਵ ਹੈ ਤੇ "ਆਪ ਨਹੀਂ ਹਾਂ" ਵਾਲਾ ਅੰਸ਼ ਕਲਪਨਾ ਹੁੰਦੀ ਹੈ। ਇਨ੍ਹਾਂ ਦੋਵਾਂ ਦੇ ਸੁਮੇਲ ਤੋਂ ਹੀ ਸਜੀਵ ਪਾਤਰਾਂ ਦੀ ਸਿਰਜਨਾ ਹੁੰਦੀ ਹੈ।"

ਮੇਰਾ ਲਗਭਗ ਇਹੋ ਬਿਆਨ 'ਘਰ ਤੋਂ ਘਰ ਤਕ' ਵਿਚ ਜਾਰੀ ਹੈ। ਇਸ ਦੀ ਭੂਮਿਕਾ ਵਿਚ ਮੈਂ ਲਿਖਿਆ ਹੈ ਕਿ "ਆਮ ਆਦਮੀ ਲਈ ਜ਼ਿੰਦਗੀ ਦੀਆਂ ਜੋ ਘਟਨਾਵਾਂ ਮਹੱਤਵਹੀਨ ਹੁੰਦੀਆਂ ਹਨ, ਕਈ ਵਾਰੀ ਸਾਹਿਤਕਾਰ ਲਈ ਉਹੋ ਘਟਨਾਵਾਂ ਬਹੁਤ ਮਹੱਤਵਪੂਰਨ ਬਣ ਕੇ ਹੰਢਾਉਣਯੋਗ ਹੋ ਨਿਬੜਦੀਆਂ ਹਨ। ਅੰਦਰ ਉਤਰੀ ਹਰ ਘਟਨਾ ਉਵੇਂ ਦੀ ਉਵੇਂ ਹੀ ਬਾਹਰ ਨਹੀਂ ਆ ਜਾਂਦੀ, ਪਤਾ ਨਹੀਂ ਅੰਦਰ ਉਤਰਿਆ ਕੀ ਕੁਝ ਰਲ ਕੇ ਇਕ ਨਵਾਂ ਰੂਪ ਧਾਰਦਾ ਹੈ ਤੇ ਅੰਦਰ ਉਤਰੇ ਅਨੁਭਵ ਗੱਡਮੱਡ ਹੋ ਕੇ ਇਕ ਨਵਾਂ ਆਕਾਰ

ਪ੍ਰਾਪਤ ਕਰਦੇ ਹਨ। ਇਕ ਕਹਾਣੀ ਵਿਚ ਬਿਆਨ ਹੋਈ ਔਰਤ ਕੋਈ ਇਕ ਔਰਤ ਨਹੀਂ ਹੁੰਦੀ ਸਗੋਂ ਉਸ ਦੀ ਸਿਰਜਨਾ ਵਿਚ ਉਨ੍ਹਾਂ ਅਨੇਕ ਔਰਤਾਂ ਦੇ ਅੰਸ਼ ਰਲੇ-ਮਿਲੇ ਹੁੰਦੇ ਹਨ, ਜਿਹੜੀਆਂ ਸਾਹਿਤਕਾਰ ਨੇ ਵੱਖ-ਵੱਖ ਸਮਿਆਂ 'ਤੇ ਵੇਖੀਆਂ ਹੁੰਦੀਆਂ ਹਨ ਤੇ ਜਿਨ੍ਹਾਂ ਦੀ ਕੋਈ ਨਾ ਕੋਈ ਅਦਾ ਜਾਂ ਕੋਈ ਨਾ ਕੋਈ ਅੰਗ ਉਸ ਨੂੰ ਟੁੰਬ ਗਿਆ ਹੁੰਦਾ ਹੈ।"

ਨਾਵਲ-ਨਿਗਾਰੀ ਦੀ ਪ੍ਰਕ੍ਰਿਆ ਵੀ ਲਗਭਗ ਕਹਾਣੀ-ਲੇਖਨ ਵਾਲੀ ਪ੍ਰਕ੍ਰਿਆ ਹੀ ਹੈ ਪਰ ਕੇਵਲ ਕੈਨਵਸ ਦਾ ਪਾਸਾਰ ਹੀ ਇਸ ਦੇ ਲਈ ਕਾਫੀ ਨਹੀਂ ਹੈ। ਨਾਵਲ ਲਿਖਣਾ ਆਪਣੇ ਅੰਦਰ ਇਕ ਪਿੰਡ ਵਸਾਉਣਾ ਹੈ, ਜਿਸਦੀਆਂ ਆਪਣੀਆਂ ਮਰਯਾਦਾਵਾਂ ਹੁੰਦੀਆਂ ਹਨ, ਆਪਣਾ ਦੇਸ਼-ਕਾਲ ਹੁੰਦਾ ਹੈ। ਮੇਰੇ ਹੁਣ ਤਕ ਛਪੇ ਤਿੰਨ ਨਾਵਲਾਂ ਵਿਚੋਂ 'ਦਰਦ ਦਾ ਰਿਸ਼ਤਾ' (੧੯੮੭) ਇਕ ਮਨੋਵਿਗਿਆਨਕ ਨਾਵਲ ਹੈ, ਜਿਸ ਦੀ ਨਾਇਕਾ ਅਮਿਤਾ ਸਭ ਕੁਝ ਬਣਨ ਦੀ ਲਾਲਸਾ ਵਿਚ ਕੁਝ ਨਹੀਂ ਬਣਦੀ ਅਤੇ ਅਖੀਰ ਆਪਣੇ ਐਡਵੈਂਚਰਿਜ਼ਮ ਦਾ ਹੀ ਸ਼ਿਕਾਰ ਹੋ ਜਾਂਦੀ ਹੈ।

ਮੇਰਾ ਦੂਜਾ ਨਾਵਲ 'ਸੂਲੀ ਟੰਗਿਆ ਸ਼ਹਿਰ' (੧੯੮੮) ਇਕ ਆਂਚਲਿਕ ਨਾਵਲ ਹੈ। ਇਸ ਦੀ ਵਿਲੱਖਣਤਾ ਉਸ ਅੰਚਲ ਦਾ ਅਧਿਐਨ ਹੈ, ਜੋ ਅਜੇ ਵਸ ਰਿਹਾ ਸੀ। ਸਾਫ਼ ਹੀ ਹੈ ਕਿ ਅਜਿਹੇ ਅੰਚਲ ਦੀ ਨਾ ਕੋਈ ਆਪਣੀ ਹਸਤੀ ਹੁੰਦੀ ਹੈ, ਨਾ ਆਪਣੀ ਭਾਸ਼ਾ, ਨਾ ਆਪਣਾ ਇਤਿਹਾਸ ਤੇ ਨਾ ਆਪਣੀ ਸੰਸਕ੍ਰਿਤੀ। ਉਸਾਰੀ ਅਧੀਨ ਚੰਡੀਗੜ੍ਹ ਵਿਚ ਜੋ ਸੰਸਕ੍ਰਿਤੀ ਜਨਮ ਲੈ ਰਹੀ ਸੀ, ਉਸ ਵਿਚ ਸਾਡੀਆਂ ਨੈਤਿਕ, ਪਰਿਵਾਰਕ ਅਤੇ ਸਮਾਜਿਕ ਕਦਰਾਂ-ਕੀਮਤਾਂ ਦੇ ਟੁੱਟਣ ਦੀ ਆਵਾਜ਼ ਸ਼ਾਮਿਲ ਸੀ। ਇਹੋ ਸੁਰ ਮੇਰੇ ਇਸ ਨਾਵਲ ਵਿਚ ਪ੍ਰਮੁਖਤਾ ਪ੍ਰਾਪਤ ਕਰੀ ਬੈਠੀ ਹੈ।

"ਕਸਤੂਰੀ ਕੁੰਡਲਿ ਵਸੈ" (੧੯੮੯) ਸ਼ਾਇਦ ਅਧਿਆਤਮ ਨੂੰ ਵਿਸ਼ਾ ਬਣਾ ਕੇ ਲਿਖਿਆ ਪਹਿਲਾ ਨਾਵਲ ਹੈ। ਮੇਰੀ ਨਜ਼ਰ ਵਿਚ ਧਰਮ ਅਤੇ ਅਧਿਆਤਮ ਦੋ ਵੱਖ-ਵੱਖ ਚੀਜ਼ਾਂ ਹਨ। ਧਰਮ ਬੰਦੇ ਨੂੰ ਕਰਮ-ਕਾਂਡ ਨਾਲ ਬੰਨ੍ਹ ਕੇ ਹੇੜ੍ਹ ਦਾ ਹਿੱਸਾ ਬਣਾਉਂਦਾ ਹੈ, ਜਦੋਂ ਕਿ ਅਧਿਆਤਮ ਉਸ ਦੀ ਹੋਂਦ ਨੂੰ ਪਾਸਾਰ ਦੇ ਕੇ ਸ੍ਰਿਸ਼ਟੀ ਅਤੇ ਸ੍ਰਸ਼ਟਾ ਨਾਲ ਜੋੜਦਾ ਹੈ। ਧਰਮ ਬਾਰੇ ਸਾਰਾ ਗਿਆਨ ਸਰੀਰ ਦੀਆਂ ਦੋ ਅੱਖਾਂ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ ਜਦੋਂ ਕਿ ਸਾਰਾ ਅਧਿਆਤਮਿਕ ਅਨੁਭਵ ਅੰਦਰ ਦੀ ਅੱਖ, ਤੀਜੀ ਅੱਖ, ਨਾਲ ਅਨੁਭਵ ਕੀਤਾ ਜਾਂਦਾ ਹੈ। ਧਰਮ ਵੱਖੋ-ਵੱਖਰੇ ਹੁੰਦੇ ਹਨ, ਹੋ ਸਕਦੇ ਹਨ ਪਰ ਅਧਿਆਤਮਿਕਤਾ ਹਰ ਧਰਮ ਵਿਚ ਇਕੋ ਜਿਹੀ ਹੈ। ਧਰਮ ਬੰਧਨ ਹੈ, ਅਧਿਆਤਮਿਕਤਾ ਮੁਕਤੀ ਹੈ। ਇਹੋ ਗੱਲ ਮੈਂ ਆਪਣੇ ਇਸ ਨਾਵਲ ਵਿਚ ਆਖੀ ਹੈ।

ਮੇਰਾ ਚੌਥਾ ਨਾਵਲ 'ਮਿੱਟੀ ਦਾ ਕਰਜ਼' ਛਪਾਈ ਅਧੀਨ ਹੈ। ਇਹ ਵੀ ਆਂਚਲਿਕ ਨਾਵਲ ਹੈ ਪਰ ਇਸ ਦੀ ਵਿਸ਼ਾ-ਵਸਤੂ ਦਾ ਪਾਸਾਰ ਭਾਰਤ ਦੀ ਹਿੰਦੂ-ਮੁਸਲਿਮ ਸਮੱਸਿਆ ਅਤੇ ਪਾਕਿਸਤਾਨ ਦੀ ਹੋਂਦ ਤਕ ਫੈਲਿਆ ਹੋਇਆ ਹੈ। ਇਸ ਭਿਆਨਕ ਸਮੱਸਿਆ ਦੇ ਇਲਾਜ ਲਈ ਮੈਂ ਪਰੰਪਰਾਤਮਕ ਸਦਭਾਵ ਵਾਲੇ ਸ਼ਹਿਰ ਮਾਲੇਰਕੋਟਲਾ ਨੂੰ ਲਿਬਾਰਟਰੀ ਬਣਾ ਕੇ ਇਕ ਪਰੀਖਣ ਕੀਤਾ ਹੈ। ਇਸ ਪਰੀਖਣ ਦੀ ਕਾਮਯਾਬੀ ਸਾਰੇ ਭਾਰਤ ਨੂੰ ਉਹੋ ਜਿਹੀ ਲਿਬਾਰਟਰੀ ਵਿਚ ਬਦਲ ਕੇ ਕ੍ਰਾਂਤੀਕਾਰੀ ਸਿੱਟੇ ਦੇ ਸਕਦੀ ਹੈ।

ਮੇਰੇ ਲਿਖੇ ਇਕਾਂਗੀ ਨਾਟਕਾਂ ਦਾ ਸੰਗ੍ਰਿਹ 'ਅੰਤਰਯਾਮੀ' ੧੯੮੭ ਵਿਚ ਪ੍ਰਕਾਸ਼ਿਤ ਹੋਇਆ। ਇਸ ਵਿਚ ਦੋ ਇਕਾਂਗੀ ਸਮਾਜਿਕ ਸਮੱਸਿਆਵਾਂ ਨਾਲ ਸੰਬੰਧਤ ਹਨ ਅਤੇ ਬਾਕੀ ਦੇ ਪੰਜ ਇਕਾਂਗੀ ਭਾਰਤ ਦੀ ਆਜ਼ਾਦੀ ਲਈ ਕੀਤੇ ਸੰਘਰਸ਼ ਨਾਲ ਸੰਬੰਧਤ ਹਨ। ਇਨ੍ਹਾਂ ਵਿਚੋਂ ਕਈ ਇਕਾਂਗੀ ਰੰਗਮੰਚ 'ਤੇ ਪ੍ਰਸਤੁਤ ਹੋ ਕੇ ਦਰਸ਼ਕਾਂ ਤੋਂ ਵਾਹ-ਵਾਹ ਪ੍ਰਾਪਤ ਕਰ ਚੁੱਕੇ ਹਨ ਅਤੇ ਕਈ ਵਖੋ-ਵਖ ਥਾਵਾਂ 'ਤੇ ਪਾਠਕ੍ਰਮਾਂ ਵਿਚ ਸ਼ਾਮਿਲ ਹੋਏ ਹਨ।

ਪੰਜਾਬੀ ਜਗਤ ਤੋਂ ਮੈਨੂੰ ਬੜਾ ਪਿਆਰ, ਬੜਾ ਸਨਮਾਨ ਮਿਲਿਆ ਹੈ। ੧੯੫੯ ਤੋਂ ਲੈ ਕੇ ਹੁਣ ਤਕ ਮੈਂ ਲਗਭਗ ਹਰ ਜ਼ਿਕਰਯੋਗ ਪੰਜਾਬੀ ਰਸਾਲੇ ਲਈ ਲਿਖਿਆ ਹੈ। ਮੇਰੀ ਸ਼ਖ਼ਸੀਅਤ ਅਤੇ ਰਚਨਾ ਬਾਰੇ ਵੀ ਅਨੇਕਾਂ ਲੇਖ ਮੇਰੇ ਸਮਕਾਲੀ ਸਾਹਿਤਕਾਰਾਂ-ਪੱਤਰਕਾਰਾਂ ਨੇ ਲਿਖੇ ਹਨ, ਜੋ ਸਮੇਂ-ਸਮੇਂ ਪ੍ਰਕਾਸ਼ਿਤ ਹੁੰਦੇ ਰਹੇ ਹਨ। ਕਈ ਸਭਾਵਾਂ ਮੇਰੀ ਸਾਹਿਤ-ਸਾਧਨਾ ਲਈ ਮੈਨੂੰ ਸਨਮਾਨਿਤ ਕਰ ਚੁੱਕੀਆਂ ਹਨ, ਜਿਨ੍ਹਾਂ ਵਿਚ ੧੯੯੨ ਵਿਚ ਪ੍ਰਾਪਤ ਹੋਇਆ 'ਸੁਰਜੀਤ ਰਾਮਪੁਰੀ ਗ਼ਜ਼ਲ ਅਵਾਰਡ' ਸ਼ਾਮਿਲ ਹੈ।

ਭਾਰਤ ਜਿਹੇ ਬਹੁ-ਭਾਸ਼ੀ ਦੇਸ਼ ਵਿਚ ਭਾਵਨਾਤਮਕ ਏਕਤਾ ਪੈਦਾ ਕਰਨ ਲਈ ਮੈਂ ਇਕ ਭਾਸ਼ਾ ਦੇ ਸਾਹਿਤ ਦਾ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਅਤਿਅੰਤ ਜ਼ਰੂਰੀ ਸਮਝਦਾ ਹਾਂ। ਇਸ ਮੰਤਵ ਲਈ ਮੈਂ ਕਈ ਵਾਰੀ ਭਾਰਤ ਸਰਕਾਰ ਤੋਂ ਮੰਗ ਕੀਤੀ ਹੈ ਕਿ ਦੇਸ਼ ਵਿਚ ਇਕ ਅਜਿਹਾ ਅਦਾਰਾ ਕਾਇਮ ਕੀਤਾ ਜਾਵੇ ਜੋ ਹਰ ਵਰ੍ਹੇ ਹਰ ਭਾਰਤੀ ਭਾਸ਼ਾ ਵਿਚੋਂ ਚੋਣਵੇਂ ਸਾਹਿਤ ਦਾ ਦੇਸ਼ ਦੀਆਂ ਹੋਰਨਾਂ ਭਾਸ਼ਾਵਾਂ ਵਿਚ ਅਨੁਵਾਦ ਕਰ ਕੇ ਉਸ ਤੋਂ ਅਗਲੇ ਵਰ੍ਹੇ ਪਾਠਕਾਂ ਲਈ ਉਪਲਬਧ ਕਰਾਵੇ। ਇਸ ਯੁੱਗ ਵਿਚ ਤਿਲ-ਫੁਲ ਰੂਪ ਵਿਚ ਆਹੁਤੀ ਪਾਉਣ ਦੇ ਵਿਚਾਰ ਨਾਲ ਮੈਂ ਕਈ ਅੰਗਰੇਜ਼ੀ ਪੁਸਤਕਾਂ ਦਾ ਪੰਜਾਬੀ ਵਿਚ ਅਤੇ ਪੰਜਾਬੀ ਦੀਆਂ ਕਈ ਪੁਸਤਕਾਂ ਦਾ ਅਨੁਵਾਦ ਹਿੰਦੀ ਅਤੇ ਉਰਦੂ ਵਿਚ ਕੀਤਾ ਹੈ। ਮੇਰੇ ਇਹ ਅਨੁਵਾਦ ਵਧੇਰੇ ਕਰ ਕੇ ਨੈਸ਼ਨਲ ਬੁਕ ਟਰਸਟ ਇੰਡੀਆ ਅਤੇ ਭਾਸ਼ਾ ਵਿਭਾਗ ਪੰਜਾਬ ਨੇ ਛਾਪੇ ਹਨ।

੧੯੬੮ ਵਿਚ ਮੈਂ ਪੰਜਾਬ ਯੂਨੀਵਰਸਿਟੀ ਵਿਚ

ਪੜ੍ਹਾਉਣਾ ਸ਼ੁਰੂ ਕੀਤਾ। ਕਈ ਵਰ੍ਹੇ ਹਿੰਦੀ ਪੜ੍ਹਾਈ, ਉਰਦੂ ਪੜ੍ਹਾਈ ਤੇ ਅਖੀਰ ੧੯੮੮ ਵਿਚ ਪ੍ਰੋਫੈਸਰ ਅਤੇ ਮੁਖੀ ਦੇ ਤੌਰ 'ਤੇ ਭਾਈ ਵੀਰ ਸਿੰਘ ਆਧੁਨਿਕ ਸਾਹਿਤ ਚੇਅਰ 'ਤੇ ਨਿਯੁਕਤ ਹੋ ਗਿਆ। ਇਸ ਚੇਅਰ ਨੂੰ ਮੈਂ ਸਹੀ ਅਰਥਾਂ ਵਿਚ ਤੁਲਨਾਤਮਕ ਸਾਹਿਤ ਅਧਿਐਨ ਦੀ ਚੇਅਰ ਬਣਾਇਆ ਅਤੇ ਵਿਦਿਆਰਥੀਆਂ ਨੂੰ ਪੰਜਾਬੀ, ਹਿੰਦੀ, ਅੰਗਰੇਜ਼ੀ, ਉਰਦੂ ਅਤੇ ਸੰਸਕ੍ਰਿਤ ਸਾਹਿਤ ਦੇ ਤੁਲਨਾਤਮਕ ਅਧਿਐਨ ਬਾਰੇ ਵਿਸ਼ਿਆਂ ਉਪਰ ਪੀ. ਐਚ. ਡੀ. ਦੀਆਂ ਡਿਗਰੀਆਂ ਦਿਵਾਈਆਂ। ਵਾਰੀ ਸਿਰ ਤਿੰਨ ਸਾਲ ਪੰਜਾਬੀ ਸਕੂਲ ਦਾ ਚੇਅਰਮੈਨ, ਬੋਰਡ ਆਫ਼ ਸਟਡੀਜ਼ ਦਾ ਮੁਖੀ, ਆਰ. ਡੀ. ਸੀ. ਜੇ. ਆਰ. ਬੀ. ਆਦਿ ਦਾ ਮੈਂਬਰ ਵੀ ਰਿਹਾ। ਵਿਭਿੰਨ ਯੂਨੀਵਰਸਿਟੀਆਂ ਵਿਚ ਭਾਸ਼ਨ ਵੀ ਦਿੱਤੇ ਅਤੇ ਉਨ੍ਹਾਂ ਦੀਆਂ ਸਿਲੈਕਸ਼ਨ ਕਮੇਟੀਆਂ 'ਤੇ ਵੀ ਰਿਹਾ।

ਮੈਂ ਇਸੇ ਦੌਰਾਨ ਦੋ ਵਾਰੀ ਕੁਰੂਕਸ਼ੇਤਰ ਯੂਨੀਵਰਸਿਟੀ ਵਿਚ ਹਿੰਦੀ ਦਾ ਅਤੇ ਪੰਜਾਬੀ ਯੂਨੀਵਰਸਿਟੀ ਵਿਚ ਉਰਦੂ ਦਾ ਵਿਜ਼ਿਟਿੰਗ ਪ੍ਰੋਫੈਸਰ ਵੀ ਰਿਹਾ। ਪੰਜਾਬ, ਰੋਹਤਕ, ਅਲੀਗੜ੍ਹ, ਨਾਈਪਰ, ਹੈਦਰਾਬਾਦ ਆਦਿ ਯੂਨੀਵਰਸਿਟੀਆਂ ਦੀ ਸੈਨੇਟ ਦਾ ਮੈਂਬਰ ਵੀ ਰਿਹਾ ਹਾਂ। ੨੦੦੪ ਵਿਚ ਪੰਜਾਬ ਯੂਨੀਵਰਸਿਟੀ ਤੋਂ ਸੇਵਾ-ਮੁਕਤ ਹੋਇਆ ਤਾਂ ਮੈਨੂੰ ਚੰਡੀਗੜ੍ਹ ਪ੍ਰਸ਼ਾਸਨ ਨੇ ਸਾਹਿਤ ਅਕਾਦਮੀ ਦਾ ਚੇਅਰਮੈਨ ਬਣਾ ਦਿੱਤਾ। ਇਹ ਸੇਵਾ ਮੈਂ ੨੦੦੮ ਤਕ ਨਿਭਾਈ।

ਭਾਰਤ ਦੀ ਵੰਡ ਨਾ ਮੇਰੇ ਗਲੇ ਤੋਂ ਉਤਰੀ ਹੈ, ਨਾ ਉਤਰੇਗੀ। ਮੇਰੀ ਮਾਨੰਤਾ ਇਹ ਹੈ ਕਿ ਦੇਸ਼ਾਂ ਦੀਆਂ ਸੀਮਾਵਾਂ ਕੁਦਰਤ ਸਮੁੰਦਰ ਜਾਂ ਪਹਾੜ ਵਿਚਾਲੇ ਦੇ ਕੇ ਕਰਦੀ ਹੈ। ਮਨੁੱਖ ਜੇਕਰ ਧਰਤੀ ਉੱਪਰ ਲੀਹਾਂ ਵਾਹ ਕੇ ਸਰਹੱਦਾਂ ਬਣਾਉਂਦੇ ਹਨ ਤਾਂ ਨਾ ਕੇਵਲ ਇਹ ਸਰਹੱਦਾਂ ਗੈਰ-ਕੁਦਰਤੀ ਹੁੰਦੀਆਂ ਹਨ ਸਗੋਂ ਬੇਗੁਨਾਹ ਲੋਕਾਂ ਦੇ ਖ਼ੂਨ ਨਾਲ ਲਥ-ਪਥ ਵੀ ਹੁੰਦੀਆਂ ਹਨ। ਇਹੋ ਕਾਰਨ ਹੈ ਕਿ ਮੇਰੀਆਂ ਕਵਿਤਾਵਾਂ, ਕਹਾਣੀਆਂ, ਨਾਵਲਾਂ ਵਿਚ ੧੯੪੭ ਦੀਆਂ ਚੀਕਾਂ ਅੱਜ ਤਕ ਸੁਣਾਈ ਦੇ ਰਹੀਆਂ ਹਨ। ਮੈਂ ਬੇਸਬਰੀ ਨਾਲ ਉਸ ਦਿਨ ਦੀ ਉਡੀਕ ਕਰ ਰਿਹਾ ਹਾਂ, ਜਿਸ ਦਿਨ ਪਾਕਿਸਤਾਨੀ ਅਵਾਮ ਆਪਣੇ ਪੁਰਖਿਆਂ ਦੀ ਵਾਹੀ ਗ਼ੈਰ-ਕੁਦਰਤੀ ਲਕੀਰ ਮੇਟ ਕੇ ਦੋਵਾਂ ਦੇਸ਼ਾਂ ਨੂੰ ਮੁੜ ਤੋਂ ਇਕ ਦੇਸ਼ ਬਣਾ ਦੇਣਗੇ। ਪੁਰਖਿਆਂ ਦੀ ਇਤਿਹਾਸਕ ਭੁੱਲ ਨੇ ਹਰ ਹਾਲ ਵਿਚ ਸੁਧਾਰਿਆ ਜਾਣਾ ਹੈ।

ਮੈਨੂੰ ਭਾਰਤੀ ਸਮਾਜ ਦੀਆਂ ਟੁੱਟ ਰਹੀਆਂ ਕਦਰਾਂ-ਕੀਮਤਾਂ ਦਾ ਵੀ ਬਹੁਤ ਮਲਾਲ ਹੈ। ਭਾਰਤ ਦਾ ਸਮਾਜ ਜਿਨ੍ਹਾਂ ਇਕਾਈਆਂ ਉੱਪਰ ਖਲੋਤਾ ਸੀ, ਉਨ੍ਹਾਂ ਵਿਚ ਬੁਨਿਆਦੀ ਇਕਾਈ ਸੰਯੁਕਤ ਪਰਿਵਾਰ ਜਾਂ ਸਾਂਝਾ ਚੁੱਲ੍ਹਾ ਸੀ। ਪੱਛਮੀ ਸੱਭਿਅਤਾ ਦੇ ਪ੍ਰਭਾਵ ਅਧੀਨ ਅਸੀਂ ਉਸ ਇਕ ਇਕਾਈ ਨੂੰ ਤੋੜ ਕੇ ਉਸ ਦੀਆਂ ਕਈ-ਕਈ ਇਕਾਈਆਂ ਬਣਾ ਲਈਆਂ। ਨਤੀਜਾ ਇਹ ਹੋਇਆ ਕਿ ਸਾਡੀਆਂ ਸਮਾਜਿਕ ਕਦਰਾਂ-ਕੀਮਤਾਂ ਟੁੱਟਣ ਲੱਗੀਆਂ, ਮਨੁੱਖ ਇਕੱਲਾ ਪੈਂਦਾ ਗਿਆ ਅਤੇ ਅਖੀਰ ਸੁਆਰਥੀ ਅਤੇ ਆਤਮ-ਕੇਂਦ੍ਰਿਤ ਹੋ ਗਿਆ। ਮੈਂ ਚੇਤੰਨ ਤੌਰ 'ਤੇ ਵੀ ਅਤੇ ਅਚਨਚੇਤ ਵੀ ਆਪਣੀਆਂ ਰਚਨਾਵਾਂ ਦੁਆਰਾ ਭਾਰਤ ਦੇ ਲੋਕਾਂ ਨੂੰ ਆਪਣੀਆਂ ਕਦਰਾਂ-ਕੀਮਤਾਂ ਵੱਲ ਮੋੜਨ ਲਈ ਹੋਕਾ ਦਿੱਤਾ ਹੈ।

ਮੈਂ ਸਮਝਦਾ ਹਾਂ ਕਿ ਆਰਥਿਕ ਦੌੜ ਵਿਚ ਅਸੀਂ ਵਿਕਸਤ ਦੇਸ਼ਾਂ ਨਾਲੋਂ ਏਨਾ ਪਿੱਛੇ ਹਾਂ ਕਿ ਕਿੰਨਾ ਵੀ ਤੇਜ਼ ਦੌੜ ਲਈਏ, ਅਸੀਂ ਉਨ੍ਹਾਂ ਦੇ ਮੇਚ ਦੇ ਨਹੀਂ ਹੋ ਸਕਦੇ। ਇਸ ਦਾ ਅਰਥ ਕਦਾਚਿਤ ਇਹ ਨਹੀਂ ਹੈ ਕਿ ਸਾਨੂੰ ਤਰੱਕੀ ਬਾਰੇ ਕੁਝ ਕਰਨ ਦੀ ਲੋੜ ਹੀ ਨਹੀਂ ਸਗੋਂ ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਆਜ਼ਾਦੀ ਤੋਂ ਮਗਰੋਂ ਸਾਡੀ ਤਰੱਕੀ ਦੀ ਜੋ ਰਫ਼ਤਾਰ ਹੋਣੀ ਚਾਹੀਦੀ ਸੀ, ਉਹ ਅਸੀਂ ਨਹੀਂ ਬਣਾ ਸਕੇ, ਪਰ ਮੈਂ ਠੋਸ ਜ਼ਮੀਨੀ ਸਚਾਈ ਨੂੰ ਅੱਖੋਂ ਪਰੋਖੇ ਕਰਨ ਦੇ ਹੱਕ ਵਿਚ ਨਹੀਂ ਹਾਂ। ਸਾਡੇ ਅਤੇ ਵਿਕਸਤ ਦੇਸ਼ਾਂ ਵਿਚਕਾਰ ਜੋ ਫਾਸਲਾ ਹੈ, ਉਸਨੂੰ ਰਾਤੋ-ਰਾਤ ਦੂਰ ਨਹੀਂ ਕੀਤਾ ਜਾ ਸਕਦਾ। ਜਦੋਂ ਵਿਕਸਤ ਦੇਸ਼ ਸਾਈਕਲ ਚਲਾ ਰਹੇ ਸਨ, ਉਦੋਂ ਅਸੀਂ ਪੈਦਲ ਤੁਰ ਰਹੇ ਸੀ। ਜਦੋਂ ਉਹ ਮੋਟਰ-ਕਾਰਾਂ ਤਕ ਅੱਪੜੇ, ਅਸੀਂ ਘੋੜਿਆਂ-ਬੈਲਾਂ ਤਕ ਪੁੱਜੇ। ਜਦੋਂ ਉਹ ਹਵਾਈ ਜਹਾਜ਼ਾਂ ਵਿਚ ਉਡਣ ਲੱਗੇ ਤਾਂ ਅਸੀਂ ਰੇਲ ਗੱਡੀਆਂ 'ਤੇ ਚੜ੍ਹੇ ਅਤੇ ਹੁਣ ਜਦੋਂ ਉਹ ਅੰਤਰਿਕਸ਼ ਵਿਚ ਨਵੇਂ ਗ੍ਰਹਿ ਲੱਭ ਰਹੇ ਹਨ, ਅਸੀਂ ਹਵਾਈ ਜਹਾਜ਼ਾਂ ਵਿਚ ਉਡ ਰਹੇ ਹਾਂ। ਪਰ ਇਕ ਖੇਤਰ ਅਜਿਹਾ ਹੈ, ਜਿਸ ਵਿਚ ਦੁਨੀਆ ਦਾ ਕੋਈ ਵੀ ਦੇਸ਼ ਭਾਰਤ ਦਾ ਮੁਕਾਬਲਾ ਨਾ ਕਦੀ ਕਰ ਸਕਿਆ ਹੈ, ਨਾ ਕਰ ਸਕੇਗਾ। ਉਹ ਹੈ ਅਧਿਆਤਮ। ਅੱਜ ਵੀ ਦੁਨੀਆ ਦਾ ਕੋਈ ਪ੍ਰਾਣੀ, ਕਿਸੇ ਵੀ ਦੇਸ਼ ਦਾ ਹੋਵੇ, ਜਦੋਂ ਸ੍ਰਿਸ਼ਟੀ ਦੇ ਕਰਤਾ ਬਾਰੇ ਜਾਣਨਾ ਚਾਹੁੰਦਾ ਹੈ, ਤਾਂ ਉਹ ਭਾਰਤ ਵੱਲ ਨੂੰ ਦੌੜਦਾ ਹੈ। ਇਥੇ ਆ ਕੇ ਉਸ ਉੱਤੇ ਕੀ ਬੀਤਦੀ ਹੈ, ਇਹ ਵੱਖਰੀ ਗੱਲ ਹੈ ਪਰ ਪੂਰਾ ਸੰਸਾਰ ਇਹ ਮੰਨਦਾ ਹੈ ਕਿ ਅਧਿਆਤਮ ਦੇ ਖੇਤਰ ਵਿਚ ਭਾਰਤ ਅਦੁੱਤੀ ਦੇਸ਼ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਵਿਕਾਸਸ਼ੀਲ ਤੋਂ ਵਿਕਸਤ ਬਣਨ ਦੀ ਕੋਸ਼ਿਸ਼ ਦੇ ਨਾਲ-ਨਾਲ ਅਸੀਂ ਚੇਤੰਨ ਹੋ ਕੇ ਆਪਣੀ ਇਸ ਵਿਲੱਖਣਤਾ ਨੂੰ ਕਾਇਮ ਰੱਖਣ ਦਾ ਯਤਨ ਕਰਦੇ ਰਹੀਏ। ਵਿਸ਼ੇਸ਼ ਤੌਰ 'ਤੇ ਲੋੜ ਹੈ ਰਿਸ਼ੀਆਂ-ਮੁਨੀਆਂ, ਪੀਰਾਂ-ਫ਼ਕੀਰਾਂ ਦੇ ਪ੍ਰਤੀਕਾਤਮਕ ਸਾਹਿਤ ਦੀ ਵਿਗਿਆਨਕ ਵਿਆਖਿਆ ਦੀ। ਆਪਣੇ ਨਾਵਲ 'ਕਸਤੂਰੀ-ਕੁੰਡਲਿ ਵਸੈ' ਵਿਚ ਮੈਂ ਇਹੋ ਕਰਨ ਦਾ ਉਪਰਾਲਾ ਕੀਤਾ ਹੈ।

ਮੁਸਲਮਾਨਾਂ ਦੇ ਮਸਲੇ 'ਤੇ ਮੈਂ ਕਾਫੀ ਭਾਵੁਕ ਹਾਂ। ੧੯੪੭

ਵਿਚ ਜਦੋਂ ਧਰਮ ਦੇ ਆਧਾਰ 'ਤੇ ਦੇਸ਼ ਦੀ ਵੰਡੀ ਪਾਈ ਗਈ ਤਾਂ ਅਸੀਂ ਫੈਸਲਾ ਕੀਤਾ ਕਿ ਜੋ ਮੁਸਲਮਾਨ ਭਾਰਤ ਵਿਚ ਰਹਿਣਾ ਚਾਹੁਣਗੇ, ਅਸੀਂ ਉਨ੍ਹਾਂ ਨੂੰ ਹਿੰਦੂਆਂ ਦੇ ਬਰਾਬਰ ਦੇ ਹੱਕ ਦੇਵਾਂਗੇ। ਆਪਣੇ ਸੰਵਿਧਾਨ ਨੂੰ ਸੈਕੂਲਰ ਬਣਾਉਣ ਦਾ ਫੈਸਲਾ ਵੀ ਸਾਡਾ ਆਪਣਾ ਫੈਸਲਾ ਸੀ। ਅਸੀਂ ਚਾਹੁੰਦੇ ਤਾਂ ਉਸ ਸਮੇਂ ਭਾਰਤ ਨੂੰ ਹਿੰਦੂ ਰਾਸ਼ਟਰ ਬਣਾ ਸਕਦੇ ਸੀ, ਪਰ ਅਸੀਂ ਭਾਰਤ ਨੂੰ ਧਰਮ ਨਿਰਪੇਖ ਰਾਜ ਬਣਾਉਣ ਦਾ ਫੈਸਲਾ ਕੀਤਾ। ਪਰ ਸਚਾਈ ਇਹ ਹੈ ਕਿ ਆਜ਼ਾਦੀ ਤੋਂ ਮਗਰੋਂ ਮੁਸਲਮਾਨਾਂ ਨੂੰ ਭਾਰਤ ਵਿਚ ਉਹ ਦਰਜਾ ਕਦੀ ਨਹੀਂ ਮਿਲਿਆ, ਜਿਸਦਾ ਵਾਅਦਾ ਅਸੀਂ ਉਨ੍ਹਾਂ ਨਾਲ ਕੀਤਾ ਸੀ। ਇਕ ਵੱਡੀ ਅਕਲੀਅਤ ਦੇ ਤੌਰ 'ਤੇ ਮੁਸਲਮਾਨਾਂ ਨੂੰ ਸਿਆਸੀ ਸ਼ਤਰੰਜ ਦਾ ਮੋਹਰਾ ਬਣਾ ਲਿਆ ਗਿਆ ਅਤੇ ਉਨ੍ਹਾਂ ਨੂੰ ਪਹਿਲਾਂ ਫਸਾਦਾਂ-ਦੰਗਿਆਂ ਰਾਹੀਂ ਡਰਾ ਕੇ ਅਤੇ ਫਿਰ ਰਾਹਤ ਰਾਹੀਂ ਉਨ੍ਹਾਂ ਨੂੰ ਪਰਚਾ ਕੇ ਆਪਣੇ ਮਗਰ ਲਾਉਣਾ ਸਿਆਸੀ ਨੇਤਾਵਾਂ ਦੀ ਖੇਡ ਬਣ ਗਿਆ। ਮੇਰੀ ਕਾਮਨਾ ਹੈ ਕਿ ਭਾਰਤ ਦੇ ਮੁਸਲਮਾਨ ਆਪਣੀ ਗਰੀਬੀ ਅਤੇ ਆਰਥਿਕ ਮੰਦਹਾਲੀ ਵਿਚੋਂ ਬਾਹਰ ਨਿਕਲਣ, ਆਪਣੀ ਤਾਕਤ ਪਛਾਣਨ ਅਤੇ ਆਪਣੇ ਹਿੰਦੋਸਤਾਨੀ ਹੋਣ 'ਤੇ ਵੀ ਓਨਾ ਹੀ ਫਖ਼ਰ ਕਰਨ, ਜਿੰਨਾ ਆਪਣੇ ਮੁਸਲਮਾਨ ਹੋਣ 'ਤੇ ਕਰਦੇ ਹਨ।

ਲੇਖਕ ਦੇ ਤੌਰ 'ਤੇ ਮੈਂ ਕਦੀ ਅਜਿਹੇ ਭਾਰਤੀ ਸਮਾਜ ਦੀ ਕਲਪਨਾ ਹੀ ਨਹੀਂ ਕੀਤੀ, ਜਿਸ ਵਿਚ ਮੁਸਲਮਾਨ ਸ਼ਾਮਿਲ ਨਾ ਹੋਣ। ਸਿੱਟੇ ਵਜੋਂ ਮੇਰੇ ਨਾਵਲਾਂ, ਮੇਰੀਆਂ ਕਹਾਣੀਆਂ, ਮੇਰੇ ਨਾਟਕਾਂ ਵਿਚ ਮੁਸਲਿਮ ਸੱਭਿਆਚਾਰ ਅਤੇ ਮੁਸਲਿਮ ਪਾਤਰ ਆਪ ਮੁਹਾਰੇ ਹੀ ਤੁਰ ਆਉਂਦੇ ਹਨ। ਮੇਰੀਆਂ ਰਚਨਾਵਾਂ ਵਿਚ ਤੁਹਾਨੂੰ ਗੰਗਾ ਜਲ ਵਿਚੋਂ ਫ਼ਰਾਤ ਦੇ ਪਾਣੀ ਦਾ ਸੁਆਦ ਵੀ ਮਿਲੇਗਾ ਅਤੇ ਈਦ ਤੇ ਦਿਵਾਲੀ ਗਲਵੱਕੜੀ ਪਾਉਂਦੀਆਂ ਵੀ ਦਿਸਣਗੀਆਂ।

ਮੈਂ ਪੰਜਾਬੀ ਦੇ ਭਵਿੱਖ ਪ੍ਰਤੀ ਵੀ ਚਿੰਤਿਤ ਹਾਂ ਅਤੇ ਪੰਜਾਬੀ ਸਾਹਿਤ ਵਿਚ ਚਲ ਰਹੀ ਆਪਾਧਾਪੀ ਤੋਂ ਵੀ ਦੁਖੀ ਹਾਂ। ਭਾਸ਼ਾ ਦੀ ਗੱਲ ਕਰੀਏ ਤਾਂ ਦੋ ਗੱਲਾਂ ਕਰਕੇ ਮੇਰੀ ਚਿੰਤਾ ਮੈਨੂੰ ਪਰੇਸ਼ਾਨ ਕਰਦੀ ਹੈ। ਪਹਿਲੀ ਇਹ ਕਿ ਲਗਭਗ ਅੱਧੀ ਸਦੀ ਦੇ ਅਰਸੇ ਵਿਚ ਹੀ ਇਕ ਪੰਜਾਬੀ ਦੋ ਪੰਜਾਬੀਆਂ ਬਣ ਗਈ ਹੈ। ਇਕ ਉਹ ਜਿਹੜੀ ਸਰਹੱਦ ਦੇ ਇਸ ਪਾਰ ਗੁਰਮੁਖੀ ਅੱਖਰਾਂ ਵਿਚ ਲਿਖੀ ਜਾਂਦੀ ਹੈ ਅਤੇ ਦੂਜੀ ਉਹ ਜੋ ਸਰਹੱਦ ਦੇ ਉਸ ਪਾਰ ਸ਼ਾਹਮੁਖੀ ਵਿਚ ਲਿਖੀ ਜਾਂਦੀ ਹੈ। ਦੋਵਾਂ ਪੰਜਾਬੀਆਂ ਦੇ ਪਾਠਕ ਇਕ ਪੰਜਾਬੀ ਵਿਚ ਰਚੇ ਜਾ ਰਹੇ ਸਾਹਿਤ ਦੇ ਅਧਿਐਨ ਤੋਂ ਵਾਂਝੇ ਹਨ। ਚਿੰਤਾ ਇਸ ਦੀ ਵੀ ਹੈ ਕਿ ਦੋਵਾਂ ਪੰਜਾਬੀਆਂ ਨੇ ਸ਼ਬਦ-ਭੰਡਾਰ ਵੀ ਏਨਾ ਵੱਖਰਾ ਕਰ ਲਿਆ. ਹੈ ਕਿ ਹੁਣ ਦੋਵਾਂ ਵਿਚਕਾਰ ਸੰਵਾਦ ਰਚਾਉਣ ਲਈ ਅਨੁਵਾਦ ਦੀ ਲੋੜ ਮਹਿਸੂਸ ਹੋ ਰਹੀ ਹੈ। ਇਧਰ ਸੰਸਕ੍ਰਿਤ ਸ਼ਬਦਾਵਲੀ ਅਤੇ ਹਿੰਦੂ-ਸਿੱਖ ਮਿਥਿਆਸ ਦਾ ਬੋਲਬਾਲਾ ਹੈ ਅਤੇ ਉਧਰ ਫ਼ਾਰਸੀ ਸ਼ਬਦਾਵਲੀ ਤੇ ਇਸਲਾਮੀ ਸੰਸਕ੍ਰਿਤੀ ਦਾ ਬੋਲਬਾਲਾ ਹੈ। ਚਿੰਤਾ ਵਾਲੀ ਦੂਜੀ ਗੱਲ ਇਹ ਹੈ ਕਿ ਪੰਜਾਬ ਦੇ ਸ਼ਹਿਰਾਂ ਵਿਚ ਆਮ ਤੌਰ ਤੇ ਬੱਚੇ ਅੰਗਰੇਜ਼ੀ ਜਾਂ ਅੰਗਰੇਜ਼ੀ ਸ਼ਬਦਾਂ ਦੀ ਭਰਮਾਰ ਵਾਲੀ ਹਿੰਦੀ ਬੋਲ ਰਹੇ ਹਨ। ਮਾਂ ਬੋਲੀ ਨਾਲ ਉਨ੍ਹਾਂ ਦੀ ਸਾਂਝ ਦਿਨ-ਪ੍ਰਤੀ ਦਿਨ ਟੁੱਟਦੀ ਜਾ ਰਹੀ ਹੈ।

ਸਾਹਿਤ ਦੀ ਸਥਿਤੀ ਮੇਰੇ ਲਈ ਇਸ ਕਰਕੇ ਅਣਸੁਖਾਵੀਂ ਹੈ ਕਿ ਛਪਣਯੋਗ ਲਿਖਤਾਂ ਦੇ ਪੱਧਰ ਬਾਰੇ ਨਿਰਣਾ ਕਰਨ ਦਾ ਰਿਵਾਜ ਪੰਜਾਬੀ ਵਿਚ ਉੱਕਾ ਹੀ ਨਹੀਂ ਹੈ। ਜਿਸਦਾ ਜੋ ਜੀਅ ਕਰਦਾ ਹੈ, ਛਾਪ ਲੈਂਦਾ ਹੈ। ਪ੍ਰਕਾਸ਼ਕ ਆਮ ਤੌਰ 'ਤੇ ਲੇਖਕ ਤੋਂ ਪੈਸੇ ਲੈ ਕੇ ਉਸਦੀ ਕਿਤਾਬ ਛਾਪਦੇ ਹਨ। ਪੈਸੇ ਲੈਣ ਉਪਰੰਤ ਉਨ੍ਹਾਂ ਨੂੰ ਇਹ ਹੱਕ ਹੀ ਕਿਥੇ ਹੈ ਕਿ ਉਹ ਕਿਤਾਬ ਦੇ ਸਾਹਿਤਕ ਪੱਧਰ ਬਾਰੇ ਕੋਈ ਟਿੱਪਣੀ ਕਰ ਸਕਣ। ਲਾਇਬਰੇਰੀਆਂ ਵਿਚ ਪੁੱਜੀਆਂ ਇਹੋ ਪੁਸਤਕਾਂ ਸਾਡੀ ਨਵੀਂ ਪੀੜ੍ਹੀ ਨੂੰ ਪੜ੍ਹਣ ਲਈ ਪ੍ਰਾਪਤ ਹਨ ਅਤੇ ਅਚਨਚੇਤ ਹੀ ਨਵੀਂ ਪੌਧ ਇਸੇ ਕਿਸਮ ਦੇ ਪੱਧਰ ਨੂੰ ਪੰਜਾਬੀ ਦਾ ਵਰਤਮਾਨ ਪੱਧਰ ਸਮਝ ਰਹੀ ਹੈ। ਕਿਤਾਬ ਛਪਾ ਕੇ ਬਹੁਤੇ ਲੇਖਕ ਫਿਰ ਤੁਰੰਤ ਹੀ ਉਸ ਬਾਰੇ ਦੋ-ਚਾਰ ਪਰਚੇ ਲਿਖਵਾ ਲੈਂਦੇ ਹਨ, ਜੋ ਘੁੰਡ-ਚੁਕਾਈ ਦੇ ਸਮਾਰੋਹ ਵਿਚ ਪੜ੍ਹੇ ਜਾਂਦੇ ਹਨ ਤਾਂ ਲੇਖਕ ਨੂੰ ਮਹਿਸੂਸ ਹੋਣ ਲੱਗਦਾ ਹੈ ਕਿ ਜਦੋਂ ਐਡੇ ਨਾਮਵਰ ਲੋਕ ਤਾਰੀਫ਼ ਕਰ ਰਹੇ ਹਨ ਤਾਂ ਮੈਂ ਸਚਮੁਚ ਹੀ ਮਹਾਨ ਲੇਖਕਾਂ ਵਿਚ ਸ਼ਾਮਿਲ ਹੋਵਾਂਗਾ।

ਮੈਂ ਬੁਨਿਆਦੀ ਤੌਰ 'ਤੇ ਆਸ਼ਾਵਾਦੀ ਹਾਂ। ਅੱਧੇ ਖਾਲੀ ਨੂੰ ਮੈਂ ਹਮੇਸ਼ਾ ਅੱਧੇ ਭਰੇ ਦੇ ਰੂਪ ਵਿਚ ਹੀ ਵੇਖਦਾ ਹਾਂ। ਪੰਜਾਬੀ ਭਾਸ਼ਾ ਅਤੇ ਸਾਹਿਤ ਬਾਰੇ ਮੇਰੀ ਚਿੰਤਾ ਦੇ ਬਾਵਜੂਦ ਮੈਨੂੰ ਵਿਸ਼ਵਾਸ ਹੈ ਕਿ ਛੇਤੀ ਹੀ ਕਦੀ ਪੰਜਾਬੀ ਵਾਲੇ ਸਿਰ ਜੋੜ ਕੇ ਬੈਠਣਗੇ ਅਤੇ ਦਰਪੇਸ਼ ਮਸਲਿਆਂ ਦਾ ਹੱਲ ਤਲਾਸ਼ ਕਰਕੇ ਇਸ ਦੀ ਤੇਜ਼ ਰਫ਼ਤਾਰ ਉੱਨਤੀ ਲਈ ਰਾਹ ਪੱਧਰਾ ਕਰਨਗੇ।

*੫੬੯, ਸੈਕਟਰ-੧੨,*
*ਪੰਚਕੂਲਾ-੧੩੪੧੦੯*

**ਭੁਲ ਦੀ ਸੋਧ :-**

ਮਾਰਚ ੨੦੦੯ ਅੰਕ ਵਿਚ ਰਾਜਬੀਰ ਸਿੰਘ ਪਹਿਲਵਾਨ ਦੇ ਅਨੰਦ ਕਾਰਜ ਦੀ ਤਸਵੀਰ ਵਿਚ ਬੀਬੀ ਹਰਪ੍ਰੀਤ ਕੌਰ ਦੇ ਪਿਤਾ ਦਾ ਨਾਮ ਸ. ਨਰਿੰਜਣ ਸਿੰਘ ਹੈ ਪਰ ਗਲਤੀ ਨਾਲ ਨਰਿੰਦਰ ਸਿੰਘ ਛੱਪ ਗਿਆ ਹੈ।

# ਵਿਸ਼ਵ ਮਹਿਲਾ ਹਾਕੀ ਦਰਜਾਬੰਦੀ 'ਚ ਭਾਰਤ ਆਪਣੀ ਸਥਿਤੀ ਸੁਧਾਰੇ

*—ਕੁਲਦੀਪ ਸਿੰਘ ਪੱਟੀ*

ਵਿਸ਼ਵ ਮਹਿਲਾ ਹਾਕੀ ਦਰਜਾਬੰਦੀ ਵਿਚ ਏਸ਼ੀਆ ਖਿਤੇ ਦੇ ਭਾਰਤ ਦੀ ਹਾਕੀ ਨੂੰ ਭਵਿਖ ਵਿਚ ਆਪਣੀ ਸਥਿਤੀ ਹਰ ਕੀਮਤ ਤੇ ਸੁਧਾਰਨੀ ਹੋਵੇਗੀ ਕਿਉਂਕਿ ਸੰਸਾਰ ਮਹਿਲਾ ਹਾਕੀ ਮੁਕਾਬਲੇ ਵਿਚ ਯੂਰਪੀ ਹਾਕੀ ਟੀਮਾਂ ਆਪਣੀ ਸਰਵਪੱਖੀ ਹਾਕੀ ਹੁਨਰਮੰਦ ਖੇਡ ਕਲਾ ਸਦਕਾ ਭਾਰਤ ਨੂੰ ਪਛਾੜ ਰਹੀਆਂ ਹਨ। ਭਾਰਤੀ ਮਹਿਲਾ ਨੂੰ ਚਨੌਤੀਆਂ ਦੇ ਸਨਮੁੱਖ ਹੋਣਾ ਪਵੇਗਾ। ਭਾਰਤ ਦੀ ਮਹਿਲਾ ਹਾਕੀ ਓਲਪਿਕਸ ਵਿਸ਼ਵ ਕੱਪ ਤੇ ਚੈਪੀਅਨਜ਼ ਟਰਾਫੀ ਵਿਚ ਕਦੇ ਤਮਗਾ ਨਹੀਂ ਜਿੱਤ ਸਕੀਆ ਤੇ ਹੁਣ ਤਾਂ ਸਥਿਤੀ ਇਹ ਹੈ ਕਿ ਭਾਰਤੀ ਹਾਕੀ ਟੀਮ ਨੂੰ ਉਪਰੋਕਤ ਖੇਡ ਮੁਕਾਬਲਿਆਂ ਵਿਚ ਯੋਗਤਾ ਪਾਰ ਕਰਨ ਦਾ ਮੌਕਾ ਵੀ ਨਹੀਂ ਮਿਲ ਰਿਹਾ। ਪਰ ਮਹਿਲਾ ਹਾਕੀ ਵਿਚ ੨੦੦੯ ਵਿਚ ਚੰਗੀ ਕਾਰਗੁਜ਼ਾਰੀ ਦੀ ਆਸ ਹਾਲੇ ਕਾਇਮ ਹੈ।

ਭਾਰਤੀ ਮਹਿਲਾ ਹਾਕੀ ਏਸ਼ੀਆ ਖੇਡਾਂ, ਏਸ਼ੀਆਂ ਕੱਪ ਤੇ ਰਾਸ਼ਟਰ ਮੰਡਲ ਖੇਡਾਂ ਵਿਚ ਸੋਨਾ, ਚਾਂਦੀ ਤੇ ਕਾਂਸੀ ਤਮਗਾ ਜੇਤੂ ਹਨ। ਭਾਰਤੀ ਮਹਿਲਾ ਹਾਕੀ ਟੀਮ ਲਈ ਹੁਣ ਸਜਰੀ ਹਾਕੀ ਚਨੌਤੀ ੨੦੧੦ ਦਿੱਲੀ ਵਿਖੇ ਹੋਣ ਵਾਲੀਆਂ ਰਾਸ਼ਟਰ ਮੰਡਲ ਖੇਡਾਂ ਦਾ ਹੈ ਕਿ ਭਾਰਤੀ ਮਹਿਲਾ ਹਾਕੀ ਟੀਮ ਮੇਜ਼ਬਾਨੀ ਕਰਕੇ ਕਿਹੜਾ ਤਮਗਾ ਹਾਸਲ ਕਰਦੀ ਹੈ।

ਭਾਰਤੀ ਮਹਿਲਾ ਹਾਕੀ ਦਾ ਪਿਛੋਕੜ ਪ੍ਰਾਪਤੀ ਵਾਲਾ ਜ਼ਿਕਰਯੋਗ ਵੀ ਰਿਹਾ ਹੈ ਜਿਹਨਾਂ ਵਿਚ ਤਿੰਨ ਸੈਣੀ ਭੈਣਾਂ ਕੌਮਾਂਤਰੀ ਹਾਕੀ ਖਿਡਾਰਨਾਂ ਰੂਪਾ, ਸਵਰਨਾ ਤੇ ਪ੍ਰੇਮਾ ਸ਼ਾਮਲ ਹਨ। ਚੰਚਲ ਕੌਰ ਰੰਧਾਵਾ ਕੌਮਾਂਤਰੀ ਖਿਡਾਰਨ ਪੰਜਾਬ ਖੇਡ ਵਿਭਾਗ ਵਿਚ ਹੁਣ ਜੁਆਇੰਟ ਡਾਇਰੈਕਟਰ ਦੇ ਅਹੁਦੇ ਤੇ ਹੈ। ਅੰਮ੍ਰਿਤਾ ਬੋਸ ਜੋ ਕਿ ਕੌਮਾਂਤਰੀ ਹਾਕੀ ਖਿਡਾਰਨ ਦੇ ਨਾਲ ਭਾਰਤੀ ਮਹਿਲਾ ਹਾਕੀ ਫੈਡਰੇਸ਼ਨ ਦੀ ਜਨਰਲ ਸਕੱਤਰ ਵੀ ਹੈ। ਰਾਜਬੀਰ ਕੌਰ ਏਸ਼ੀਅਨ ਗੋਲਡ ਮੈਡਲਿਸਟ ਤੇ ਸਾਬਕਾ ਕਪਤਾਨ ਹੁਣ ਭਾਰਤੀ ਮਹਿਲਾ ਹਾਕੀ ਟੀਮ ਦੀ ਚੋਣ ਕਮੇਟੀ ਮੈਂਬਰ ਹੈ। ਰਾਜਬੀਰ ਕੌਰ ੧੯੮੨ ਦੀ ਦਿਲੀ ਏਸ਼ੀਅਨ ਖੇਡਾਂ 'ਚ ਭਾਰਤੀ ਕਪਤਾਨੀ ਨਾਲ ਸੋਨਾ ਤਮਗਾ ਜੇਤੂ ਹੈ।

ਉਧਰ ਰਾਜਵਿੰਦਰ ਕੌਰ, ਸ਼ੱਸੀ ਬਾਲਾ, ਨਿਸ਼ਾ ਸ਼ਰਮਾ ਏਸ਼ੀਆ ਪੱਧਰ ਦੀਆਂ ਚੋਟੀ ਦੀਆਂ ਖਿਡਾਰਨਾਂ ਰਹੀਆਂ ਹਨ। ਮਨਜੀਤ ਕੌਰ, ਨੀਰੂ ਬਾਲਾ, ਸੁਖਰਾਜ ਕੌਰ, ਜੋਤੀ ਸ਼ਰਮਾ ਦਾ ਮਹਿਲਾ ਹਾਕੀ ਵਿਚ ਚਰਚਿਤ ਨਾਮ ਰਿਹਾ ਹੈ। ਅਮਰਜੀਤ ਕੌਰ ਪੁਰਾਣੀਆਂ ਖਿਡਾਰਨਾਂ ਵਿਚ ਛਾਈ ਰਹੀ ਹੈ।

ਮੌਜੂਦਾ ਸਮੇਂ ਵਿਚ ਭਾਰਤੀ ਰੇਲਵੇ ਪਾਸ ਮਹਿਲਾ ਹਾਕੀ ਖਿਡਾਰਨਾਂ ਵਧੇਰੇ ਹਨ ਜੋਕਿ ਭਾਰਤ ਲਈ ਕੌਮਾਂਤਰੀ ਪੱਧਰ ਤੇ ਖੇਡ ਚੁਕੀਆਂ ਹਨ। ਸ਼ਾਹਬਾਦ ਮਾਰਕੰਡਾ ਮਹਿਲਾ ਹਾਕੀ ਕੇਂਦਰ ਭਾਰਤੀ ਮਹਿਲਾ ਦਾ ਨਰਸਰੀ ਕੇਂਦਰ ਚਰਚਿਤ ਹੈ ਜਿਥੋਂ ਕਿ ਹਰ ਸਾਲ ਚੰਗੀਆਂ ਹਾਕੀ ਖਿਡਾਰਨਾਂ ਭਾਰਤੀ ਹਾਕੀ ਟੀਮ ਦੀ ਪਲੇਇੰਗ ਮੈਂਬਰ ਹੁੰਦੀਆਂ ਹਨ ਤੇ ਚੰਗੀਆਂ ਉਤਮ ਸਕੋਰਰ ਵੀ ਹਨ। ਸ਼ਾਹਬਾਦ ਮਾਰਕੰਡਾ ਦੀਆਂ ਹਾਕੀ ਖਿਡਾਰਨਾਂ ਨੂੰ ਕੌਮਾਂਤਰੀ ਪੱਧਰ ਤੇ ਤਿਆਰ ਕਰਨ ਵਿਚ ਭਾਰਤੀ ਹਾਕੀ ਟੀਮ ਦੇ ਸਾਬਕਾ ਕੋਚ ਬਲਦੇਵ ਸਿੰਘ ਦੀ ਅਹਿਮ ਭੂਮਿਕਾ ਹੈ। ਬੀਬੀ ਜਸਪਾਲ ਕੌਰ ਪੱਟੀ ਜੋਕਿ ਲੇਖਕ ਹਾਕੀ ਆਲੋਚਕ ਕੁਲਦੀਪ ਸਿੰਘ ਪੱਟੀ ਦੀ ਪਤਨੀ ਹੈ ਵੀ ਸ਼ਾਹਬਾਦ ਮਾਰਕੰਡਾ ਵਿਖੇ ਹਰਿਆਣਾ ਸਰਕਾਰ ਦੀ ਸਫਲ ਹਾਕੀ ਕੋਚ ਹੈ। ਜਸਪਾਲ ਪੱਟੀ ਹਾਕੀ ਖਿਡਾਰਨਾਂ ਨੂੰ ਨਵੇਂ ਅੰਤਰਰਾਸ਼ਟਰੀ ਆਸਟਰੋਟਰਫ ਤੇ ਅਭਿਆਸ ਕਰਾਉਂਦੀ ਹੈ।

ਅੱਗੇ ਗਲ ਇਹ ਤੁਰਦੀ ਹੈ ਕਿ ਭਾਰਤੀ ਮਹਿਲਾ ਹਾਕੀ ਨੇ ਭਵਿਖ ਵਿਹ ਕਿਵੇਂ ਮੱਲਾਂ ਮਾਰਨੀਆਂ ਹਨ। ਗੱਲ ੯ ਫਰਵਰੀ ੨੦੦੯ ਦੀ ਹੈ ਕਿ ਚੰਡੀਗੜ੍ਹ ਦੇ ੪੨ ਸੈਕਟਰ ਦੇ ਹਾਕੀ ਸਟੇਡੀਅਮ ਵਿਚ ਪੰਜਾਬ ਗੋਲਡ ਹਾਕੀ ਕੱਪ ਟੂਰਨਾਮੈਂਟ ਦੇ ਫਾਈਨਲ ਸਮੇਂ ਜਦੋਂ ਹਾਲੈਂਡ ਤੇ ਭਾਰਤੀ ਟੀਮਾਂ ਲਾਈਨ ਅੱਪ ਤੇ ਵਾਰਮਅਪ ਹੋ ਰਹੀਆਂ ਸਨ ਤਾਂ ਮੈਂ ਏਸ਼ੀਅਨ ਹਾਕੀ ਸਟਾਰ ਰਾਜਬੀਰ ਕੌਰ ਨੂੰ ਪੁੱਛਿਆ ਕਿ ਕੀ ਮਹਿਲਾ ਹਾਕੀ ਦੀ ਪ੍ਰਫੁਲਤਾ ਲਈ ਲੜਕੀਆਂ ਦਾ ਵੀ ਅਜਿਹਾ ਟੂਰਨਾਮੈਂਟ ਹੋਣਾ ਚਾਹੀਦਾ ਹੈ ?ਉਸਨੇ ਝੱਟ ਜਵਾਬ ਦਿੱਤਾ ਕਿ ਸਮੇਂ ਦੀ ਅਹਿਮ ਲੋੜ ਹੈ। ਇਹ ਮੰਗ ਮੇਰੀ ਖਬਰ ਰਾਹੀਂ ਡਾਇਰੈਕਟਰ ਖੇਡ ਪੰਜਾਬ ਸ. ਪ੍ਰਗਟ ਸਿੰਘ ਨੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਤੇ ਖੇਡ ਮੰਤਰੀ, ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਤੱਕ ਪਹੁੰਚਾਈ ਤੇ ਇਸ ਸਬੰਧੀ ਵਿਸ਼ਵ ਮਹਿਲਾ ਹਾਕੀ ਸੰਘ ਨਾਲ ਸੰਪਰਕ ਕਰਕੇ ਹੁਣ ਜਲੰਧਰ ਦੇ ਓਲਪੀਅਨ ਸੁਰਜੀਤ ਹਾਕੀ ਸਟੇਡੀਅਮ ਵਿਖੇ ਹਾਕੀ ਟਰਫ ਦੀ ਮੁਰੰਮਤ ਕਰਵਾ ਕੇ ਚਾਰ ਦੇਸ਼ੀ ਮਹਿਲਾ ਹਾਕੀ ਟੂਰਨਾਮੈਂਟ ਕਰਵਾਇਆ ਜਾਵੇ। ਰਾਜਬੀਰ ਕੌਰ ਨੇ ਗੱਲਬਾਤ ਕਰਦਿਆਂ ਕਿਹਾ ਕਿ ਭਾਰਤੀ ਮਹਿਲਾ ਹਾਕੀ ਖਿਡਾਰਨਾਂ ਨੂੰ ਵਿਦੇਸ਼ੀ ਹਾਕੀ ਟੀਮਾਂ ਦੇ ਬਰਾਬਰ ਸਹੂਲਤਾਂ, ਹਾਕੀ ਤਕਨੀਕ, ਹਾਕੀ ਸਮਾਨ ਤੇ ਅੰਤਰਰਾਸ਼ਟਰੀ ਮੁਕਾਬਲਿਆਂ ਦੇ ਹੋਰ ਵਧੇਰੇ ਮੌਕੇ ਮਿਲਣੇ ਚਾਹੀਦੇ ਹਨ। ਵਿਦੇਸ਼ੀ ਹਾਕੀ ਖਿਡਾਰਣਾਂ ਦੀ ਨਿਸਬਤ

ਭਾਰਤੀ ਹਾਕੀ ਖਿਡਾਰਨਾਂ ਮੁੱਢਲੀਆਂ ਸਹੂਲਤਾਂ ਤੋਂ ਵਾਂਝੀਆਂ ਹਨ।

ਭਾਰਤੀ ਮਹਿਲਾ ਹਾਕੀ ਬਾਰੇ ਲੇਖ ਲਿਖਣ ਲਈ ਮੈਂ ਵਰਿਆਮ ਮਾਸਿਕ ਦੇ ਮੁੱਖ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਨਾਲ ਜ਼ਿਕਰ ਕੀਤਾ ਤਾਂ ਉਹਨਾਂ ਤੁਰੰਤ ਕਿਹਾ ਕਿ ਭਾਰਤੀ ਮਹਿਲਾ ਹਾਕੀ ਬਾਰੇ ਸਾਨੂੰ ਤੁਰੰਤ ਲਿਖਣਾ ਚਾਹੀਦਾ ਹੈ। ਮੈਂ ਲੇਖਕ ਪੱਟੀ ਮਹਿਲਾ ਓਲੰਪਿਕ ਹਾਕੀ ਦੇ ਇਤਿਹਾਸ 'ਤੇ ਟਿੱਪਣੀ ਕਰਦਾ ਹਾਂ ਕਿ ਆਸਟਰੇਲੀਆ ਦੀ ਮਹਿਲਾ ਹਾਕੀ ਟੀਮ ਤਿੰਨ ਵਾਰ ਓਲੰਪਿਕ ਜੇਤੂ ਹੈ। ੧੯੮੮, ੧੯੯੬ ਤੇ ੨੦੦੦ ਵਿਚ। ਹਾਲੈਂਡ ਤੇ ਸਪੇਨ ਦੀਆਂ ਮਹਿਲਾ ਹਾਕੀ ਟੀਮਾਂ ੧੯੮੪ ਤੇ ੧੯੯੨ ਵਿਚ ਓਲੰਪਿਕ ਚੈਂਪੀਅਨ ਰਹੀਆਂ। ਜਰਮਨੀ ਦੀ ਹਾਕੀ ਟੀਮ ਵੀ ੨੦੦੪ ਦੀ ਓਲੰਪਿਕ ਜੇਤੂ ਹੈ। ੨੦੦੮ ਵਿਚ ਚੀਨ ਦੀ ਮਹਿਲਾ ਹਾਕੀ ਟੀਮ ਨੇ ਨਵਾਂ ਓਲੰਪਿਕ ਜੇਤੂ ਮਾਅਰਕਾ ਮਾਰ ਕੇ ਸੋਨ ਤਮਗਾ ਜਿੱਤਿਆ ਹੈ।

ਜ਼ਿਕਰਯੋਗ ਗੱਲ ਇਹ ਹੈ ਕਿ ਵਿਸ਼ਵ ਮਹਿਲਾ ਹਾਕੀ ਦੇ ਓਲੰਪਿਕਸ ਪੱਧਰ ਤੇ ਨੀਦਰਲੈਂਡ, ਆਸਟਰੇਲੀਆ, ਚੀਨ, ਸਪੇਨ, ਦੱਖਣੀ ਕੋਰੀਆ, ਦੱਖਣੀ ਅਫਰੀਕਾ, ਅਰਜਨਟਾਈਨਾ, ਜਰਮਨੀ, ਜਪਾਨ, ਨਿਊਜ਼ੀਲੈਂਡ, ਗਰੇਟ ਬ੍ਰਟੇਨ ਤੇ ਅਮਰੀਕਾ ਯੋਗਤਾ ਪਾਰ ਕਰ ਰਹੇ ਹਨ। ਭਾਰਤੀ ਮਹਿਲਾ ਹਾਕੀ ਲਈ ੨੦੧੨ ਲੰਡਨ ਓਲੰਪਿਕ ਦੀ ਵੀ ਚਨੌਤੀ ਹੀ ਜਾਪਦੀ ਹੈ। ਪਰ ਭਾਰਤੀ ਹਾਕੀ ਵਿਚ ਨਵੀਂ ਰੂਹ ਫੂਕੇ ਜਾਣ ਦੀ ਲੋੜ ਹੈ। ਭਾਰਤੀ ਮਹਿਲਾ ਹਾਕੀ ਸੰਘ ਨੂੰ ਹੁਣ ਸੁਰਤ ਸੰਭਾਲਣੀ ਚਾਹੀਦੀ ਹੈ। ਜੇ ਮਹਿਲਾ ਵਿਸ਼ਵ ਹਾਕੀ ਕਪ ਵਿਚ ਤੁਲਨਾਤਮਿਕ ਅਧਿਐਨ ਕਰੀਏ ਤਾਂ ਨੀਦਰਲੈਂਡ ੧੯੭੪, ੧੯੭੮, ੧੯੮੨, ੧੯੮੬ ਵਿਚ ਚਾਰ ਵਾਰ ਜੇਤੂ ਤਿੰਨ ਵਾਰ ਉਪ ਜੇਤੂ ਤੇ ਇਕ ਵਾਰ ਤੀਜੇ ਸਥਾਨ ਤੇ ਰਿਹਾ ਹੈ। ਹੁਣ ਅਲੋਚਨਾ ਵਾਲਾ ਪ੍ਰਸ਼ਨ ਇਹ ਹੈ ਯੂਰਪੀ ਹਾਕੀ ਮਹਿਲਾ ਵਰਗ ਵਿਚ ਵੀ ਯੂਰਪੀ ਟੀਮ ਹਾਲੈਂਡ, ਜਰਮਨ ਤੇ ਸਪੇਨ ਭਾਰੀ ਹਨ, ਆਸਟਰੇਲੀਆ ਦੀ ਸਰਦਾਰੀ ਹੈ ਤੇ ਵਿਚਾਰੇ ਭਾਰਤ ਨੂੰ ਯੋਗਤਾ ਪਾਰ ਦੀ ਖੱਜਲ ਖੁਆਰੀ ਹੈ।

ਪਰ ਹੌਂਸਲਾ ਹਾਰਨ ਵਾਲੀ ਗੱਲ ਭਾਰਤੀ ਮਹਿਲਾ ਹਾਕੀ ਵਿਚ ਵੀ ਨਹੀਂ ਹੈ। ੨੦੦੨ ਦੀਆਂ ਮਾਨਚੈਸਟਰ ਇੰਗਲੈਂਡ ਰਾਸ਼ਟਰਮੰਡਲ ਖੇਡਾਂ ਵਿਚ ਭਾਰਤ ਪਹਿਲੇ ਇੰਗਲੈਂਡ ਦੂਜੇ ਤੇ ਆਸਟਰੇਲੀਆਂ ਤੀਜੇ ਨੰਬਰ ਤੇ ਸੀ। ਭਾਰਤੀ ਹਾਕੀ ਟੀਮ ਤੋਂ ੨੦੧੨ ਵਿਚ ਦਿੱਲੀ ਰਾਸ਼ਟਰਮੰਡਲ ਖੇਡਾਂ ਵਿਚ ਮੇਜ਼ਬਾਨ ਹੋਣ ਕਰਕੇ ਤਮਗੇ ਦੀ ਪੂਰੀ ਆਸ ਹੈ। ਭਾਰਤੀ ਖੇਡ ਮੰਤਰਾਲਾ ਹਾਕੀ ਪ੍ਰਤੀ ਹੁਣ ਸੁਹਿਰਦ ਹੈ। ਪਰ ਅਲੋਚਨਾ ਦਾ ਪੱਖ ਹੈ ਕਿ ਵਿਸ਼ਵ ਵਿਚ ਹਾਲੈਂਡ ਵਿਚ ਸਭ ਤੋਂ ਵੱਧ ਆਧੁਨਿਕ ਹਾਕੀ ਸਿਨਥੈਟਿਕ ਟਰੈਕ ਤੇ ਹਾਕੀ ਮੈਦਾਨ ਹਨ ਭਾਰਤ ਵਿਚ ਹਾਕੀ ਆਸਟਰੋਟਰਫ ਦੀ ਘਾਟ ਹੈ। ਕੇਂਦਰੀ ਖੇਡ ਮੰਤਰੀ ਸ. ਮਨੋਹਰ ਸਿੰਘ ਗਿੱਲ ਨੇ ਹੁਣ ਨਵੀਂ ਭਾਰਤੀ ਕੌਮੀ ਖੇਡ ਮੈਦਾਨ ਕਮੇਟੀ ਕਾਇਮ ਕੀਤੀ ਹੈ ਜੋ ਖੇਡ ਮੈਦਾਨਾਂ ਦੀ ਘਾਟ ਪੂਰੀ ਕਰਕੇ ਭਾਰਤੀ ਮਹਿਲਾ ਹਾਕੀ ਸਮੇਤ ਹੋਰ ਖੇਡਾਂ ਨੂੰ ਕੌਮਾਂਤਰੀ ਖੇਡਾਂ ਤੇ ਜਿੱਤਣ ਲਈ ਸਹਾਈ ਹੋਵੇਗੀ।



ਏਸ਼ੀਅਨ ਗੋਲਡਨ ਹਾਕੀ ਸਟਾਰ ਰਾਜਬੀਰ ਕੌਰ ਨਾਲ ਰਾਸ਼ਟਰਮੰਡਲ ੨੦੧੦ ਖੇਡਾਂ ਦਿੱਲੀ ਬਾਰੇ ਵਿਚਾਰ ਕਰਦੇ ਹੋਏ ਖੇਡ ਪੱਤਰਕਾਰ ਤੇ ਹਾਨੀ ਅਲੋਚਕ ਕੁਲਦੀਪ ਸਿੰਘ ਪੱਟੀ

# ਖ਼ਬਰਨਾਮਾ

## ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਦਿਹਾੜਾ ਚੰਡੀਗੜ੍ਹ ਵਿੱਚ ਮਨਾਇਆ

ਬੀਤੇ ਦਿਨੀਂ ਗੁਰਦੁਆਰਾ ਨਾਮਧਾਰੀ ਧਰਮਸਾਲਾ, ਸੈਕਟਰ ੩੦-ਬੀ ਚੰਡੀਗੜ੍ਹ ਵਿਖੇ ਅਜ਼ਾਦੀ ਅੰਦੋਲਨ, ਦੇ ਪ੍ਰਮੁੱਖ ਆਗੂ, ਇਨਕਲਾਬੀ ਜਰਨੈਲ, ਨਾਮਿਲਵਰਤਨ ਲਹਿਰ ਦੇ ਮੋਢੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼-ਗੁਰਪੁਰਬ ਦਿਹਾੜਾ ਬੜੇ ਹੀ ਉਤਸ਼ਾਹ ਨਾਲ ਮਨਾਇਆ ਗਿਆ।

ਪ੍ਰੋਗਰਾਮ ਦੇ ਪਹਿਲੇ ਦਿਨ ਛੋਟੇ ਛੋਟੇ ਬੱਚਿਆਂ ਵਲੋਂ ਸਤਿਗੁਰੂ ਜੀ ਦੇ ਆਗਮਨ ਦੀ ਖੁਸ਼ੀ ਵਿਚ ਕਵਿਤਾਵਾਂ ਅਤੇ ਗੀਤ ਗਾਇਣ ਕਰਕੇ ਸਮਾਗਮ ਦਾ ਆਗਾਜ਼ ਕੀਤਾ। ਸੰਤ ਇੰਦਰਜੀਤ ਸਿੰਘ ਚੰਡੀਗੜ੍ਹ ਹੋਰਾਂ ਦੇ ਜੱਥੇ ਨੇ ਤੰਤੀ ਸਾਜ਼ਾਂ ਦੁਆਰਾ ਗੁਰਬਾਣੀ ਦਾ ਇਲਾਹੀ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਜਥੇਦਾਰ ਦਵਿੰਦਰ ਸਿੰਘ ਚੰਡੀਗੜ੍ਹ ਅਤੇ ਜਥੇਦਾਰ ਬਲਵਿੰਦਰ ਸਿੰਘ ਭਿੰਡਰ ਨੇ ਨਾਮਧਾਰੀ ਟਕਸਾਲੀ ਸ਼ੈਲੀ ਵਿਚ 'ਹੱਲੇ ਦਾ ਦੀਵਾਨ' ਸਜਾ ਕੇ ਸਤਿਗੁਰੂ ਜੀ ਦੀ ਮਹਿਮਾ ਗਾਇਣ ਕੀਤੀ। ਉਚੇਰੇ ਤੌਰ ਅੰਮ੍ਰਿਤਸਰ-ਮੁਹਾਵੇ ਤੋਂ ਸੰਤ ਬਾਬਾ ਛਿੰਦਾ ਸਿੰਘ ਜੀ ਨੇ ਬਹੁਤ ਹੀ ਵੈਰਾਗਮਈ ਢੰਗ ਨਾਲ ਰਾਤ ਨੂੰ ਦੀਵਾਨ ਲਾ ਕੇ ਸੰਗਤਾਂ ਨੂੰ ਕ੍ਰਿਤਾਰਥ ਕੀਤਾ।

ਅਗਲੇ ਦਿਨ ਅੰਮ੍ਰਿਤ ਵੇਲੇ ਸਾਧ ਸੰਗਤ ਵਲੋਂ ਨਾਮ ਸਿਮਰਨ ਦਾ ਪ੍ਰਵਾਹ ਚੱਲਿਆ ਅਤੇ ਸ੍ਰੀ ਆਸਾ ਦੀਵਾਰ ਦਾ ਕੀਰਤਨ 'ਵਾਰੇ' ਦੇ ਰੂਪ ਵਿਚ ਤੰਤੀ ਸਾਜ਼ਾਂ ਨਾਲ ਕੀਤਾ ਗਿਆ, ਜਿਸ ਵਿਚ ਜਥੇਦਾਰ ਬਲਵਿੰਦਰ ਸਿੰਘ ਹੋਰਾਂ ਦੇ ਜਥੇ ਨੇ ਭਾਗ ਲਿਆ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦੀ ਖੁਸ਼ੀ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਕੀਤੇ ੧੦ ਸਹਿਜਪਾਠਾਂ ਦੇ ਭੋਗ ਪਾਏ ਗਏ। ਅਰਦਾਸ ਤੇ ਹੁਕਮਨਾਮੇ ਉਪਰੰਤ ਭਾਈ ਇਕਬਾਲ ਸਿੰਘ ਜੀ ਨੇ ਸਤਿਗੁਰੂ ਜੀ ਦੇ ਜੀਵਨ ਤੇ ਕਥਾ-ਵੀਚਾਰ ਸ੍ਰਵਣ ਕਰਵਾਈ। ਫਿਰ ਜਥੇਦਾਰ ਦਵਿੰਦਰ ਸਿੰਘ, ਜਥੇਦਾਰ ਬਲਵਿੰਦਰ ਸਿੰਘ ਅਤੇ ਬਾਬਾ ਛਿੰਦਾ ਸਿੰਘ ਜੀ ਨੇ ਕੀਰਤਨ ਦੀਵਾਨ ਸਜਾ ਕੇ ਗੁਰੂ-ਜੱਸ ਸ੍ਰਵਣ ਕਰਵਾਇਆ।

ਇਸ ਸਮਾਗਮ ਵਿਚ ਚੰਡੀਗੜ੍ਹ ਦੇ ਏ.ਡੀ.ਜੀ.ਪੀ. ਪੰਜਾਬ ਸ. ਰਾਜਿੰਦਰ ਸਿੰਘ, ਬੀਜੇਪੀ ਦੇ ਸਾਬਕਾ ਮੈਂਬਰ ਪਾਰਲੀਮੈਂਟ ਸ੍ਰੀ ਸਤਪਾਲ ਜੈਨ, ਸ. ਕਰਨਬੀਰ ਸਿੰਘ ਨਿੱਜੀ ਸਕੱਤਰ, (ਮੁੱਖ ਮੰਤਰੀ ਹਰਿਆਣਾ), ਸ੍ਰੀ ਭੁਪਿੰਦਰ ਸਿੰਘ ਹੁੱਡਾ ਹਰਿਆਣਾ ਅਤੇ ਸੈਕਟਰ-੧੯ ਥਾਣਾ ਦੇ ਐਸ. ਐਚ. ਓ ਸ੍ਰੀ ਰਾਮ ਗੋਪਾਲ ਹੋਰਾਂ ਵਿਸ਼ੇਸ਼ ਸਿਰਕਤ ਕਰਕੇ ਪ੍ਰੋਗਰਾਮ ਦਾ ਅਨੰਦ ਮਾਣਿਆ ਸੰਤ ਗੁਰਬਚਨ ਸਿੰਘ ਸਕੱਤਰ ਨਾਮਧਾਰੀ ਸੰਗਤ ਚੰਡੀਗੜ੍ਹ ਦੁਆਰਾ ਖਾਸ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨ-ਗਾਥਾ ਲੈਕਚਰ ਰਾਹੀਂ ਪੇਸ਼ ਕੀਤੀ ਗਈ। ਆਈ ਸੰਗਤ ਨੇ ਪਤਵੰਤਿਆਂ ਦਾ ਧੰਨਵਾਦ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ ਅਰਦਾਸਾਂ ਕੀਤੀਆਂ ਗਈਆਂ। ਉਪਰੰਤ ਦੋਵੇਂ ਦਿਨ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਸਮਾਗਮ ਵਿਚ ਚੰਡੀਗੜ੍ਹ, ਮੋਹਾਲੀ, ਖਰੜ, ਚੂੰਨ੍ਹੀ, ਚੜ੍ਹੀ, ਕਾਲਕਾ, ਮੁਹਾਵਾ, ਅੰਮ੍ਰਿਤਸਰ, ਬਠਿੰਡਾ, ਸਮਾਣਾ, ਪਟਿਆਲਾ ਤੋਂ ਸਾਧ ਸੰਗਤਾਂ ਨੇ ਹਾਜ਼ਰੀਆਂ ਭਰੀਆਂ।

*—ਜਸਬੀਰ ਸਿੰਘ ਸਿੱਧੂ*

## ਆਗਮਨ ਪੁਰਬ ਨਾਭਾ ਵਿਚ ਮਨਾਇਆ

ਦੇਸ਼ ਦੀ ਸੁਤੰਤਰਤਾ ਸੰਘਰਸ਼ ਵਿਚ ਆਗੂ ਰੋਲ ਨਿਭਾਉਣ ਵਾਲੇ, ਨਾ-ਮਿਲਵਰਤਣ ਤੇ ਸਵਦੇਸ਼ੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਦੇ ਆਗਮਨ ਪੁਰਬ ਸਮਾਗਮ ਜੋ ਸਰਕਾਰੀ ਪੱਧਰ 'ਤੇ ਪੂਰਾ ਸਾਲ ਭਰ ਤੋਂ ਆਯੋਜਿਤ ਕੀਤੇ ਜਾ ਰਹੇ ਹਨ, ਦੀ ਕੜੀ ਵਜੋਂ ਨਾਭਾ ਤੇ ਇਸ ਦੇ ਆਸ-ਪਾਸ ਦੇ ਦਰਜਨਾਂ ਪਿੰਡਾਂ ਵਿਚ ਇਹ ਸਮਾਗਮ ਬਸੰਤ ਪੰਚਮੀ ਦੇ ਰੂਪ ਵਿਚ ਮਨਾਏ ਗਏ। ਹਲਕੇ ਦੇ ਪਿੰਡਾਂ ਬਿਨਾਹੇੜੀ, ਕੋਟ-ਖੁਰਦ, ਗੁਣੀਕੇ, ਘਨੁੜਕੀ, ਸਰਕਾਰੀ ਸੈਕੰਡਰੀ ਸਕੂਲ (ਲੜਕੀਆਂ) ਨਾਭਾ, ਸਰਕਾਰੀ ਮਾਡਲ ਹਾਈ ਸਕੂਲ ਨਾਭਾ, ਬ੍ਰਿਟਿਸ਼ ਇੰਟਰਨੈਸ਼ਨਲ ਸਕੂਲ ਮਾਲੇਰਕੋਟਲਾ ਵਿਖੇ ਸੰਤ ਹਰਭਜਨ ਸਿੰਘ ਝੱਲ (ਖੰਡੂਵਾਲੀਏ), ਗੁਰਪ੍ਰੀਤ ਸਿੰਘ ਨਾਮਧਾਰੀ ਸਟੇਟ ਐਵਾਰਡੀ ਦੀ ਅਗਵਾਈ ਵਿਚ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਗਿਆ।

ਨਾਮਧਾਰੀ ਸੰਪ੍ਰਦਾਇ ਨੂੰ ਸਮਰਪਿਤ ਆਰਟਿਸਟ ਗੁਰਪ੍ਰੀਤ ਸਿੰਘ ਨਾਮਧਾਰੀ ਨੇ ਸਤਿਗੁਰੂ ਰਾਮ ਸਿੰਘ ਦੇ ਆਗਮਨ ਦਾ ਚਿਤਰਣ ਕਰਦਿਆਂ ਕਿਹਾ ਕਿ 'ਜਬ-ਜਬ ਹੋਤ ਅਰਿਸ਼ਟ ਅਪਾਰਾ ਤਬ ਤਬ ਦੇਹ ਧਰਤ ਅਵਤਾਰਾ' ਅਨੁਸਾਰ ਖਾਲਸਾ ਰਾਜ ਦੇ ਅੰਤਿਮ ਸਮੇਂ ਜਦੋਂ ਸਾਡਾ ਦੇਸ਼ ਅੰਗਰੇਜ਼ ਦੀ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਗਿਆ ਸੀ ਤਾਂ ਸਤਿਗੁਰੂ ਰਾਮ ਸਿੰਘ ਨੇ ਸੰਨ ੧੮੧੬ ਵਿਚ ਬਸੰਤ ਪੰਚਮੀ ਵਾਲੇ ਦਿਨ ਪਿਤਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਭੈਣੀ ਸਾਹਿਬ (ਲੁਧਿਆਣਾ) ਵਿਖੇ ਅਵਤਾਰ ਧਾਰਿਆ। ਜਦੋਂ ੨੧

ਸਾਲ ਦੇ ਹੋਏ ਤਾਂ ਖਾਲਸਾ ਫੌਜ ਦੀ ਕੰਵਰ ਨੌ ਨਿਹਾਲ ਸਿੰਘ ਰੈਜਮੈਂਟ ਵਿਚ ਭਰਤੀ ਹੋ ਗਏ ਪਰ ਭਜਨ ਬੰਦਗੀ ਵਿਚ ਲੀਨ ਰਹਿਣ ਕਾਰਨ ਇਨ੍ਹਾਂ ਦੀ ਰਜਮੈਂਟ ਭਗਤਾਂ ਵਾਲੀ ਕਹਾਈ। ਜਦੋਂ ਖਾਲਸਾ ਰਾਜ ਦਾ ਅੰਤ ਹੋਇਆ ਤਾਂ ਅੰਗਰੇਜ਼ ਨੇ ਯੂਨੀਅਨ ਜੈਕ ਦਾ ਝੰਡਾ ਝੁਲਾ ਕੇ ਹਥਿਆਰ ਅਤੇ ਫੌਜ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਸਤਿਗੁਰੂ ਰਾਮ ਸਿੰਘ ਨੇ ਅੰਗਰੇਜ਼ਾਂ ਦੀ ਅਧੀਨਗੀ ਨਾ ਮੰਨੀ ਤੇ ਇਸ ਜੰਗ ਨੂੰ 'ਮਾਲਾ' ਦੇ ਨਾਲ ਸਰ ਕਰਨ ਦਾ ਪਲਾਨ ਬਣਾਇਆ ਅਤੇ ੧੨ ਅਪ੍ਰੈਲ ੧੮੫੭ ਨੂੰ ਅੱਜ ਤੋਂ ਕੋਈ ੧੫੦ ਸਾਲ ਪਹਿਲਾਂ ਵਿਸਾਖੀ ਵਾਲੇ ਦਿਨ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸੰਤ ਖਾਲਸਾ ਦੀ ਸਿਰਜਣਾ ਕੀਤੀ।

ਇਸ ਟੀਮ ਵਿਚ ਪ੍ਰਿੰਸੀਪਲ ਵਿਕਰਮ ਸਿੰਘ ਡਾਂਗੀਂ, ਕਮੇਟੀ ਮੈਂਬਰ ਜਸਵਿੰਦਰ ਸਿੰਘ ਚੀਮਾ, ਆਰਟਿਸਟ ਬਲਵਿੰਦਰ ਸ਼ਰਮਾ ਗੁਰਦਿੱਤਪੁਰਾ, ਮੈਡਮ ਨਿਸ਼ੀ ਜਲੋਟਾ, ਪ੍ਰਿੰ. ਸਕੂਲ (ਲੜਕੀਆਂ), ਸ. ਸਰਬਜੀਤ ਸਿੰਘ ਮੁੱਖ ਅਧਿਆਪਕ ਸਰਕਾਰੀ ਹਾਈ ਸਕੂਲ ਥਿੰਨਾਹੇੜੀ, ਸ. ਜਗਦੇਵ ਸਿੰਘ, ਪ੍ਰਿੰਸੀਪਲ ਬਲਵੀਰ ਕੌਰ ਸਾਹਨੀ ਸਰਕਾਰੀ ਮਾਡਲ ਹਾਈ ਸਕੂਲ ਨਾਭਾ, ਅੰਗਰੇਜ਼ ਅਧਿਕਾਰੀ ਮਿਸਟਰ ਗੈਰੀ ਸਣੇ ਨਾਮਧਾਰੀ ਸੰਪਰਦਾਇ ਦੇ ਸੰਤ/ਪ੍ਰਚਾਰਕ ਸ਼ਾਮਿਲ ਸਨ। ਥਾਂ-ਥਾਂ ਉਤੇ ਸਤਿਗੁਰੂ ਰਾਮ ਸਿੰਘ ਦੇ ਆਗਮਨ ਪੁਰਬ ਉਤੇ ਲੱਡੂ ਵੰਡੇ ਗਏ ਅਤੇ ਪ੍ਰਾਰਥਨਾਵਾਂ ਕੀਤੀਆਂ ਗਈਆਂ।

*—ਸੁਕੰਨਿਆ ਭਾਰਦਵਾਜ*
*ਨਾਭਾ*

## ਰਾਮਪੁਰਾ ਫੂਲ ਦਾ ੨੯ਵਾਂ ਸ਼ਹੀਦੀ ਸਮਾਗਮ

*—ਡਾ. ਲਖਵੀਰ ਸਿੰਘ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਕੂਕਾ ਅੰਦੋਲਨ ਦੇ ੧੫੦ ਸਾਲਾ ਦੀ ਲੜੀ ਅਧੀਨ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ (ਰਜਿ.) ਰਾਮਪੁਰਾ ਫੂਲ ਵੱਲੋਂ ਜ਼ਿਲ੍ਹਾ ਬਠਿੰਡਾ ਦੇ ੧੫ ਸ਼ਹੀਦਾਂ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ, ਸ਼ਹੀਦ ਰਤਨ ਸਿੰਘ ਨਾਈਵਾਲਾ, ਸ਼ਹੀਦ ਮੰਗਲ ਸਿੰਘ, ਸ਼ਹੀਦ ਗੁਰਮੁੱਖ ਸਿੰਘ, ਸ਼ਹੀਦ ਮਸਤਾਨ ਸਿੰਘ, ਸ਼ਹੀਦ ਹੀਰਾ ਸਿੰਘ, ਸੂਬਾ ਹੁਕਮਾ ਸਿੰਘ, ਸ਼ਹੀਦ ਵਰਿਆਮ ਸਿੰਘ, ਸ਼ਹੀਦ ਮੋਗਾ ਸਿੰਘ, ਸ਼ਹੀਦ ਅਤਰ ਸਿੰਘ, ਸ਼ਹੀਦ ਖਜ਼ਾਨ ਸਿੰਘ, ਸ਼ਹੀਦ ਕੇਸਰ ਸਿੰਘ, ਸ਼ਹੀਦ ਮਹਾਂ ਸਿੰਘ, ਸ਼ਹੀਦ ਬਸੰਤ ਸਿੰਘ ਦੀ ਯਾਦ ਨੂੰ ਸਮਰਪਿਤ ੨੯ਵਾਂ ਸ਼ਹੀਦੀ ਸਮਾਗਮ ਬਹੁਤ ਧੂਮ-ਧਾਮ ਨਾਲ ਹੋਇਆ। ਇਸ ਮੌਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਵੱਲੋਂ ਨਾਮਧਾਰੀ ਧਰਮਸ਼ਾਲਾ ਰਾਮਪੁਰਾ ਫੂਲ ਦਾ ਨੀਂਹ ਪੱਥਰ ਆਪਣੇ ਕਰ ਕਮਲਾਂ ਨਾਲ ਰੱਖਿਆ ਗਿਆ। ਇਸ ਸਮੇਂ ਐਡੀਸ਼ਨਲ ਡਿਪਟੀ ਕਮਿਸ਼ਨਰ ਸ੍ਰੀ ਉਪਜੀਤ ਸਿੰਘ ਬਰਾੜ ਅਤੇ ਉਪਮੰਡਲ ਮੈਜਿਸਟਰੇਟ ਸ੍ਰੀ ਓਮਾ ਸ਼ੰਕਰ ਜੀ ਵੀ ਹਾਜ਼ਰ ਸਨ।

ਇਸ ਮੌਕੇ ਖੋਜ ਭਰਪੂਰ ਤੱਥਾਂ ਦੇ ਅਧਾਰਿਤ "ਬਠਿੰਡਾ ਜ਼ਿਲ੍ਹੇ ਦੇ ਨਾਮਧਾਰੀ ਸ਼ਹੀਦ" ਮੈਗਜ਼ੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਰਿਲੀਜ਼ ਕੀਤਾ ਗਿਆ। ਕੂਕਾ ਅੰਦੋਲਨ ਦੇ ਗੌਰਵ ਸਤਿਗੁਰੂ ਰਾਮ ਸਿੰਘ ਬਾਰੇ ਡਾ. ਲਖਵੀਰ ਸਿੰਘ ਨਾਮਧਾਰੀ ਨੇ ਦੱਸਿਆ ਕਿ ਵਿਸ਼ਵ ਪੱਧਰ ਤੇ ਪਿਛਲੇ ੧੦੦੦ ਵਰ੍ਹੇ ਵਿਚੋਂ ੧੦੦੦ ਉਹ ਸ਼ਖਸ਼ੀਅਤਾਂ ਚੁਣੀਆਂ ਹਨ ਜਿਨ੍ਹਾਂ ਨੇ ਵਿਸ਼ਵ ਸੱਭਿਅਤਾ ਨੂੰ ਮਹਾਨ ਦੇਣ ਦਿੱਤੀ ਉਹਨਾਂ ਵਿਚੋਂ ਭਾਰਤ ਦੀਆਂ ਸਿਰਫ ੧੩ ਸ਼ਖਸ਼ੀਅਤਾਂ ਹੀ ਸ਼ਾਮਲ ਹੋ ਸਕੀਆਂ ਹਨ ਉਹਨਾਂ ੧੩ ਸ਼ਖਸ਼ੀਅਤਾਂ ਵਿਚ ੧੦੦੦ ਵਰ੍ਹੇ ਵਿਚ ਇਕੋ ਇਕ ਸੱਭਿਅਤਾ ਨੂੰ ਦੇਣ ਵਾਲਾ ਜੇਕਰ ਕੋਈ ਪੰਜਾਬੀ ਪੈਦਾ ਹੋਇਆ ਹੈ ਤਾਂ ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਇਸ ਮੌਕੇ ਏ. ਡੀ. ਸੀ ਉਪਜੀਤ ਸਿੰਘ ਬਰਾੜ ਨੇ ਕੂਕਾ ਅੰਦੋਲਨ ਅਤੇ ਨਾਮਧਾਰੀ ਸ਼ਹੀਦੀਆਂ ਬਾਰੇ ਬੋਲਦਿਆਂ ਆਖਿਆ ਕਿ ਸਾਡਾ ਵਿਰਸਾ ਕਿੰਨ੍ਹਾ ਮਹਾਨ ਤੇ ਸਾਂਭਣਯੋਗ ਹੈ। ਸਾਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਜੀਵਨ ਜਿਉਣ ਦੀ ਅਗਵਾਈ ਲੈਣੀ ਹੀ ਸਾਡੇ ਭਲੇ ਵਿਚ ਹੈ। ਐਸ. ਡੀ. ਐਮ ਓਮ੍ਹਾ ਸ਼ੰਕਰ ਨੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ ਕਿ ਰਾਮਪੁਰਾ ਫੂਲ ਸਬ ਡਵੀਜ਼ਨ ਨੂੰ ਮਾਣ ਹੈ ਕਿ ਨਾਮਧਾਰੀ ਅੰਦੋਲਨ ਵਿਚ ਇਸ ਇਲਾਕੇ ਦੇ ੧੫ ਸਿੰਘ ਸ਼ਹੀਦ ਹੋਏ ਹਨ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਆਪਣੇ ਆਪ ਨੂੰ ਵਡਭਾਗਾ ਆਖਿਆ।

ਸੂਬਾ ਸੁਰਿੰਦਰ ਕੌਰ ਖਰਲ ਵੱਲੋਂ ੧੫ ਸ਼ਹੀਦਾਂ ਦੇ ਪਰਿਵਾਰਾਂ ਨੂੰ ਘਰ ਘਰ ਜਾ ਕੇ ੨੯ਵੇਂ ਸ਼ਹੀਦੀ ਸਮਾਗਮ ਬਾਰੇ ਬੇਨਤੀ ਕੀਤੀ ਸੀ ਅਤੇ ਇਹ ਸਾਰੇ ਪਰਿਵਾਰ ਇਸ ਸਮਾਗਮ ਤੇ ਪਹੁੰਚੇ ਹੋਏ ਸਨ। ਇਸ ਸਮੇਂ ਇਕੱਲੇ ਇਕੱਲੇ ਪਰਿਵਾਰ ਨੂੰ ਸਤਿਗੁਰੂ ਜੀ ਦੇ ਸਨਮੁੱਖ ਕਰਕੇ ਅਸ਼ੀਰਵਾਦ ਦਵਾਇਆ ਗਿਆ ਇਸ ਸਮੇਂ ਸੰਤ ਸੁਰਿੰਦਰ ਸਿੰਘ ਜੀ ਵੱਲੋਂ ਏ. ਡੀ. ਸੀ ਸਾਹਿਬ ਨੂੰ ਕੂਕਾ ਅੰਦੋਲਨ ਦੇ ੧੫੦ ਸਾਲਾ ਨੂੰ ਉੱਚ ਪੱਧਰ ਤੇ ਮਨਾਉਣ ਲਈ ਵਿਸਥਾਰ ਨਾਲ ਸਮਝਾਇਆ।

ਨਾਮਧਾਰੀ ਵਿਦਿਅਕ ਜਥਾ ਰਾਮਪੁਰਾ ਫੂਲ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਵਾਗਤ ਗੱਡੀਆਂ ਦੇ ਕਾਫਲੇ ਅੱਗੇ ਵੱਡੀ ਗਿਣਤੀ ਵਿਚ ਸਜਾਏ ਚਿੱਟੇ ਝੰਡਿਆਂ ਵਾਲੇ ਮੋਟਰਸਾਈਕਲ ਲਾ ਕੇ ਕੀਤਾ ਗਿਆ।

ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਕਰਵਾਏ ਗਏ ਇਸ ੨ ਦਿਨਾਂ ਸਮਾਗਮ ਦੌਰਾਨ ਰਾਤ ਨੂੰ ਬੱਚਿਆਂ ਦੀ ਕਵੀਸ਼ਰੀ, ਕਵਿਤਾ, ਭਾਸ਼ਣ ਅਤੇ ਦਿਵਾਨ ਵੀ ਸਜਾਏ ਗਏ। ੨੫ ਫਰਵਰੀ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਦੌਰਾਨ ਜਥੇਦਾਰ

ਜੋਗਾ ਸਿੰਘ, ਜਥੇਦਾਰ ਗੁਰਦੀਪ ਸਿੰਘ ਭੈਣੀ ਸਾਹਿਬ, ਜਥੇਦਾਰ ਪ੍ਰੀਤਮ ਸਿੰਘ, ਜਥੇਦਾਰ ਜਰਨੈਲ ਸਿੰਘ, ਜਥੇਦਾਰ ਇਕਬਾਲ ਸਿੰਘ ਅਮਰਾਸਰ ਵਾਲਿਆਂ ਵੱਲੋਂ ਹੌਲੇ ਦੇ ਦਿਵਾਨ, ਕਵੀਸ਼ਰੀ ਰਾਹੀਂ ਸਿੱਖ ਧਰਮ ਅਤੇ ਕੂਕਾ ਅੰਦੋਲਨ ਸਬੰਧੀ ਗੁਰ ਇਤਿਹਾਸ ਸੁਣਾਇਆ ਗਿਆ।

ਨਾਮਧਾਰੀ ਇਤਿਹਾਸ ਨੂੰ ਦਰਸਾਉਂਦੀ ਪ੍ਰਦਰਸ਼ਨੀ ਤੋਂ ਆਮ ਲੋਕਾਂ ਨੂੰ ਭਰਪੂਰ ਜਾਣਕਾਰੀ ਮਿਲੀ। ਲੰਗਰ ਗੁਰੂ ਕਾ ਅਤੁੱਟ ਵਰਤਿਆ।

ਇਸ ਭਾਰੀ ਇਕੱਠ ਵਾਲੇ ਸ਼ਹੀਦੀ ਸਮਾਗਮ ਵਿਚ ਮਾਤਾ ਚੰਦ ਕੌਰ ਜੀ ਤੋਂ ਇਲਾਵਾ ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਜਗੀਰ ਸਿੰਘ, ਸੰਤ ਰਛਪਾਲ ਸਿੰਘ, ਸੂਬਾ ਬਲਵਿੰਦਰ ਸਿੰਘ, ਸੂਬਾ ਮੱਲ ਸਿੰਘ, ਐਸ. ਡੀ. ਓ ਰਣਜੀਤ ਸਿੰਘ ਮੰਨਣ, ਚਿੱਤਰਕਾਰ ਗੁਰਪ੍ਰੀਤ ਦੇਵਗਣ ਨਾਭਾ, ਰਾਮਪੁਰਾ ਫੂਲ ਦੇ ਰਾਜਨੀਤਿਕ, ਧਾਰਮਿਕ, ਤਰਕਸ਼ੀਲ ਆਗੂ ਜਗਦੇਵ ਸਿੰਘ ਅਤੇ ਸਾਹਿਤ ਸਭਾ ਰਾਮਪੁਰਾ ਫੂਲ ਦੇ ਲਿਖਾਰੀ ਵੀ ਪਹੁੰਚੇ ਹੋਏ ਸਨ।

## ਜਲੰਧਰ ਵਿਚ ਭਾਰੀ ਮੇਲਾ

੮ ਮਾਰਚ ੨੦੦੯ ਨੂੰ ਜਲੰਧਰ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਦੇ ਸਬੰਧ ਵਿਚ ਇਕ ਬਹੁਤ ਭਾਰੀ ਮੇਲਾ ਹੋਇਆ। ਪੁਰੇਵਾਲ ਭਰਾਵਾਂ ਸ. ਅਮਰਜੀਤ ਸਿੰਘ (ਕਨੇਡਾ) ਆਗਿਆ ਸਿੰਘ ਪਰਿਵਾਰ ਵਲੋਂ ਅਰਜ਼ ਕਰਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਹਜ਼ੂਰੀ ਸੇਵਕਾਂ, ਜਥੇਦਾਰਾਂ, ਰਾਗੀਆਂ ਕਲਾਕਾਰਾਂ ਅਤੇ ਸੂਬੇ ਸਾਹਿਬਾਨ ਨਾਲ ਸੇਵਕਾਂ ਦੇ ਗ੍ਰਹਿ ਮੁਹੱਲਾ ਰਵਿੰਦਰ ਨਗਰ ਪਧਾਰੇ। ਸਿਟੀਜ਼ਨ ਅਰਬਨ ਕੁਆਪਰੇਟਿਵ ਬੈਂਕ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਇਕ ਵਿਸ਼ਾਲ ਅਤੇ ਸੁੰਦਰ ਮੰਡਪ ਉਸਾਰਿਆ ਗਿਆ ਸੀ ਅਤੇ ਦੂਰ ਦੁਰਾਡੇ ਇਲਾਕਿਆਂ ਤੋਂ ਸੰਗਤਾਂ ਹੁਮ ਹੁਮਾ ਕੇ ਪੁਜੀਆਂ। ਸੰਗਤਾਂ ਨਾਲ ਭਰਪੂਰ ਪੰਡਾਲ ਨਾਮਧਾਰੀ ਹੋਲੇ ਮਹੱਲੇ ਜਿਹਾ ਦ੍ਰਿਸ਼ ਪੇਸ਼ ਕਰ ਰਿਹਾ ਸੀ। ਅਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਵਾਰਾ ਸ਼ੈਲੀ ਵਿਚ ਹੋਇਆ। ਸੰਤ ਬਲਬੀਰ ਸਿੰਘ ਜਲੰਧਰ, ਸ. ਜਗਦੀਸ਼ ਸਿੰਘ, ਸੂਬਾ ਅਜੀਤ ਸਿੰਘ, ਜਥੇਦਾਰ ਗੁਰਦੀਪ ਸਿੰਘ, ਕਰਮ ਸਿੰਘ ਲਾਡੀ ਦੀ ਢੋਲਕ ਨਾਲ ਅਲੌਕਿਕ ਕੀਰਤਨ ਜਲੰਧਰ ਦੀਆਂ ਹਵਾਵਾਂ ਵਿਚ ਨੂਰਾਨੀ ਆਗਮਨ ਦਾ ਸੰਦੇਸ਼ ਦੇ ਰਿਹਾ ਸੀ। ਜਲੰਧਰ ਦੇ ਮਾਡਲ ਟਾਊਨ ਦੇ ਨਾਲ ਲਗਦੇ ਇਲਾਕੇ ਚੀਮਾ ਨਗਰ, ਰਵਿੰਦਰ ਨਗਰ, ਨਿਊ ਮਾਡਲ ਟਾਊਨ ਅਤੇ ਮਿਠਾਪੁਰ ਆਦਕ ਚਿੱਟੇ ਬਸਤਰਾਂ ਵਾਲੀਆਂ ਸੰਗਤਾਂ ਨਰ ਨਾਰੀਆਂ ਨਾਲ ਭਰਪੂਰ ਸਨ। ਸਿਲਸਲੇਵਾਰ ਲਗੇ ਦੀਵਾਨਾਂ ਵਿਚ ਜਥੇਦਾਰ ਹਰਭਜਨ ਸਿੰਘ ਬਿਜਲੀਵਾਲ, ਜੁਗਿੰਦਰ ਸਿੰਘ ਮਹੰਤ, ਜਥੇਦਾਰ ਜਸਪਾਲ ਸਿੰਘ, ਕਾਕਾ ਪਾਲਾ ਸਿੰਘ, ਸੂਬਾ ਅਜੀਤ ਸਿੰਘ, ਜਥੇਦਾਰ ਗੁਰਬਚਨ ਸਿੰਘ ਵੀਰੋਕੇ-ਬਹਾਦਰ ਸੈਨ, ਇੰਜ. ਬਲਵੰਤ ਸਿੰਘ, ਬੀਬੀ ਪੁਨੀਤ ਕੌਰ ਨੇ ਸ਼ਬਦ ਕੀਰਤਨ ਗੀਤ ਕਵਿਤਾਵਾਂ ਅਤੇ ਵਖਿਆਨਾਂ ਰਾਹੀਂ ਸੰਗਤ ਨੂੰ ਮੰਤਰ ਮੁਗਧ ਕਰੀ ਰੱਖਿਆ। ਹਜ਼ੂਰੀ ਜਥੇਦਾਰ ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਨੇ ਕੋਈ ੨ ਘੰਟੇ ਭਰਪੂਰ ਹੌਲੇ ਦਾ ਦੀਵਾਨ ਸਜਾਇਆ। ਉਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਤੋਂ ਪੂਰਵ ਦਾ ਇਤਿਹਾਸ ਦਸ ਕੇ ਸਤਿਗੁਰੂ ਜੀ ਦੇ ਸਮੇਂ ਦਾ ਇਤਿਹਾਸ ਦਸਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਤਕ ਦੇ ਵਰਤਮਾਨ ਕਾਲ ਤੱਕ ਦੀ ਸਾਰੀ ਗਾਥਾ ਬਹੁਤ ਰੌਚਕਤਾ ਨਾਲ ਥਾਂ-ਥਾਂ ਧਾਰਨਾਂ ਗੀਤਾਂ ਗਾ ਕੇ ਸੁਣਾਈ ਅਤੇ ਨਾਲ ਭਰਵੇਂ ਹੌਲੇ ਦੇ ਦੀਵਾਨ ਨਾਲ ਸੰਗਤ ਵਿਚ ਵੈਰਾਗ ਭਰ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਵੱਖ-ਵੱਖ ਸਥਾਨਾਂ ਤੇ ਸੰਗਤਾਂ ਨੂੰ ਤਾਰਦੇ ਦੀਵਾਨ ਵਿਚ ਪੁੱਜੇ ਤਾਂ ਭਾਰੀ ਉਤਸੁਕਤਾ ਪੈਦਾ ਹੋ ਗਈ। ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਨਮਸਕਾਰ ਕਰਨ ਲਈ ਭਾਰੀ ਤਾਦਾਦ ਵਿਚ ਉਮਡ ਪਈਆਂ ਅਤੇ ਨਾਲ ਹੀ ਹਜ਼ੂਰੀ ਰਾਗੀ ਸਿੰਘਾਂ ਦਾ ਇਲਾਹੀ ਕੀਰਤਨ ਸਿਖਰਾਂ ਛੋਹਣ ਲੱਗਾ। ਸੰਤ ਹਰਬੰਸ ਸਿੰਘ, ਬਲਵੰਤ ਸਿੰਘ, ਗੁਰਲਾਲ ਸਿੰਘ ਆਪਣੇ ਤੰਤੀ ਸਾਜ਼ਾਂ ਦਿਲਰੁਬਾ ਨਾਲ ਅਤੇ ਸੰਤ ਹਰਪ੍ਰੀਤ ਸਿੰਘ ਸੋਨੂੰ, ਸੰਤ ਅਜੈਪਾਲ ਸਿੰਘ ਪਖਾਵਜ/ਤਬਲਿਆਂ ਨਾਲ ਸ਼ਬਦ ਗਾਇਨ ਨਾਲ ਇਲਾਹੀ ਵਜਦ ਸਿਰਜ ਰਹੇ ਸਨ। ਸੂਬਾ ਕਰਤਾਰ ਸਿੰਘ ਜੀ ਹੋਠੀਆਂ ਨੇ ਸਟੇਜ ਸਕੱਤ ਦੀ ਕਾਰਵਾਈ ਨੂੰ ਖੂਬਸੂਰਤੀ ਨਾਲ ਨਿਭਾਇਆ। ਅੰਤ ਉਤੇ ਸ. ਜਗਦੀਸ਼ ਸਿੰਘ ਵਰਿਆਮ ਨੇ ਸ੍ਰੀ ਸਤਿਗੁਰੂ ਜੀ ਅਤੇ ਆਈਆਂ ਸੰਗਤਾਂ ਦਾ ਪਰਿਵਾਰ ਵਲੋਂ ਧੰਨਵਾਦ ਕੀਤਾ ਅਤੇ ਨਾਲ ਹੀ ਪੁਰੇਵਾਲ ਪਰਿਵਾਰ ਦਾ ਵੀ ਧੰਨਵਾਦ ਕੀਤਾ ਜੋ ਸਤਿਗੁਰੂ ਜੀ ਦੇ ਅਮ੍ਰਿਤ ਦਰਸ਼ਨਾਂ ਦਾ ਕਾਰਨ ਬਣੇ। ਜਲੰਧਰ ਦੇ ਇਤਿਹਾਸ ਵਿਚ ਇਹ ਇਕ ਲਾਮਿਸਾਲ ਮੇਲਾ ਸੀ।

ਇਸ ਸਮੇਂ ਅੱਖਾਂ ਅਤੇ ਦੰਦਾਂ ਦੇ ਇਲਾਜ ਦੇ ਕੈਂਪ ਵੀ ਲਾਏ ਗਏ ਜਿਨ੍ਹਾਂ ਵਿਚ ਪ੍ਰਸਿਧ ਡਾਕਟਰਾਂ ਨੇ ਬਹੁਤ ਸਾਰੇ ਲੋਕਾਂ ਦਾ ਮੁਆਇਨਾ ਕੀਤਾ। ਘਰ ਵਿਚ ਅਖੰਡ ਪਾਠ ਵੀ ਕਰਵਾਇਆ ਗਿਆ ਅਤੇ ਜਲੰਧਰ ਦੀਆਂ ਬੀਬੀਆਂ ਦੇ ਜੱਥੇ ਨੇ ਵੀ ਭਰਪੂਰ ਦੀਵਾਨ ਲਾ ਕੇ ਸਤਿਗੁਰੂ ਜੀ ਦੇ ਆਗਮਨ ਤੋਂ ਪੂਰਵ ਜੱਸ ਗਾਇਨ ਕੀਤਾ। ਲਗਾਤਾਰ ਚਲਦੇ ਲੰਗਰ ਨੂੰ ਬਹੁਤ ਪਰਬੀਨਤਾ ਨਾਲ ਚਲਾਇਆ ਗਿਆ। ਪੁਰੇਵਾਲ ਭਰਾਵਾਂ ਦਾ ਪੁਰਾਣਾ ਪਿੰਡ, ਪਾਕਿਸਤਾਨ ਵਿਚ ਨਾਰੋਵਾਲ ਜ਼ਿਲ੍ਹੇ ਵਿਚ ਪ੍ਰਸਿਧ ਨਾਮਧਾਰੀ ਪਿੰਡ ਪੱਖੋਕੇ ਸੀ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਤੇ ਇਸ ਤੋਂ ਪਹਿਲਾਂ ਸਤਿਗੁਰੂ ਜੀ ਦੇ ਮੇਲੇ ਹੁੰਦੇ ਰਹਿੰਦੇ ਸਨ। ਸੰਤ ਅਮਰਜੀਤ ਸਿੰਘ, ਆਗਿਆ ਸਿੰਘ ਦੇ ਦਾਦਾ ਜੀ ਸੰਤ ਲਾਲ ਸਿੰਘ ਅਤੇ ਉਹਨਾਂ ਦੇ ਵੱਡੇ ਭਰਾਤਾ

ਸੰਤ ਝਿਰਮਿਲ ਸਿੰਘ ਪ੍ਰਸਿਧ ਨਾਮਧਾਰੀ ਸਿੰਘ ਹੋਏ ਹਨ। ਇਹਨਾਂ ਦੀ ਮਾਤਾ ਅਜੀਤ ਕੌਰ ਤਾਂ ਇਹਨਾਂ ਨੂੰ ਬਚਪਨ ਵਿਚ ਵਿਛੋੜਾ ਦੇ ਗਈ ਪਰ ਸਾਧੂ ਸੁਭਾ ਪਿਤਾ ਰਛਪਾਲ ਸਿੰਘ ਜੀ ਨੇ ਬਚਿਆਂ ਨੂੰ ਸੇਵਾ ਸਿਮਰਨ ਅਤੇ ਗੁਰੂ ਘਰ ਅਤੇ ਗੁਰੂ ਸੰਗਤ ਨਾਲ ਜੋੜੀ ਰਖਿਆ। ਇਸ ਵੇਲੇ ਪਰਿਵਾਰ ਮੋਟਰ ਟੈਂਕਰਾਂ ਨਾਲ ਤੇਲ ਪੈਟਰੋਲ ਦੀ ਟਰਾਂਸਪੋਰਟ ਦਾ ਕਾਰੋਬਾਰ ਕਰਦਾ ਹੈ। ਅਮਰਜੀਤ ਸਿੰਘ ਪਰਿਵਾਰ ਸਹਿਤ ਕਨੇਡਾ ਵਿਚ ਸਥਾਪਤ ਹੈ ਅਤੇ ਟਰਾਂਸਪੋਰਟ ਦਾ ਹੀ ਕਾਰੋਬਾਰ ਹੈ। ਆਗਿਆ ਸਿੰਘ ਜਲੰਧਰ ਵਿਚ ਕਾਰੋਬਾਰ ਦੇਖਦੇ ਹਨ। ਬਹੁਤ ਸਾਊ ਅਤੇ ਗੁਰੂ ਘਰ ਨੂੰ ਸਮਰਪਿਤ ਪਰਿਵਾਰ ਅਮਰਜੀਤ ਸਿੰਘ, ਜਸਵਿੰਦਰ ਕੌਰ (ਪਤੀ-ਪਤਨੀ) ਆਸਾ ਸਿੰਘ ਸਪੁੱਤਰ, ਨਵਜੋਤ ਕੌਰ- ਗੁਰਲਾਲ ਸਿੰਘ ਧੀ-ਦਾਮਾਦ, ਸੰਤ ਆਗਿਆ ਸਿੰਘ, ਹਰਵਿੰਦਰ ਕੌਰ, ਆਤਮਾ ਸਿੰਘ (ਪਤੀ ਪਤਨੀ ਤੇ ਸਪੁੱਤਰ) ਨੇ ਸਾਧ ਸੰਗਤ ਦੀ ਸੇਵਾ ਵਿਚ ਦਿਨ ਰਾਤ ਇਕ ਕਰੀ ਰੱਖਿਆ ਅਤੇ ਆਪਣੇ ਮੇਲ ਜੋਲ ਦੇ ਸੁਭਾਅ ਕਰਕੇ ਅਪਾਰ ਸੰਗਤ ਸਮੂਹ ਨੂੰ ਸਤਿਗੁਰੂ ਦਰਸ਼ਨ ਕਰਵਾ ਕੇ ਸੰਗਤ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਜਲੰਧਰ ਦੀ ਸੰਗਤ, ਸੂਬਾ ਜੁਗਿੰਦਰ ਸਿੰਘ ਅਤੇ ਪ੍ਰਧਾਨ ਸੁਰਜੀਤ ਸਿੰਘ ਜੀ ਸਹਿਤ ਮੇਲੇ ਵਿਚ ਪੂਰਾ ਸਹਿਯੋਗ ਦੇ ਕੇ ਕਾਰਜ ਸਫਲਾ ਕੀਤਾ। ਸਿਟੀਜ਼ਨ ਅਰਬਨ ਕੁ ਆਪਰੇਟਿਵ ਬੈਂਕ ਦੇ ਚੇਅਰਮੈਨ ਸ੍ਰੀ ਕੇ.ਕੇ. ਸਰਮਾ ਨੇ ਸੇਵਾ ਕਾਰਜ ਵਿਚ ਆਗੂ ਰੋਲ ਅਦਾ ਕੀਤਾ। ਸਮਾਗਮ ਵਿਚ ਕਾਮਰੇਡ ਜਗਜੀਤ ਸਿੰਘ ਅਨੰਦ, ਸੁਕੀਰਤ, ਸਾਬਕਾ ਪੰਜਾਬ ਮੰਤਰੀ ਸ. ਅਵਤਾਰ ਹੈਨਰੀ, ਹਰਬਲਭ ਸੰਗੀਤ ਮਹਾਂ ਸਭਾ ਜਲੰਧਰ ਦੇ ਪ੍ਰਧਾਨ ਓ. ਪੀ. ਸੇਠ ਸਾਹਿਬ, ਸ. ਸ.ਸ. ਅਜੀਮਲ ਡਾਇਰੈਕਟਰ, ਕਪੂਰ ਸਾਹਿਬ ਸਮੇਤ ਜਲੰਧਰ ਦੀਆਂ ਬਹੁਤ ਪ੍ਰਸਿਧ ਹਸਤੀਆਂ ਸਤਿਗੁਰੂ ਜੀ ਦੇ ਸੁਆਗਤ ਵਾਸਤੇ ਹਾਜ਼ਰ ਸਨ।

## ਜਸਵੰਤ ਸਿੰਘ ਰਾਜ ਦੀ ਯਾਦ 'ਚ ਸਮਾਗਮ

ਸਿਰਸਾ-ਇਥੋਂ ਥੋੜੀ ਦੂਰ ਕਸਬਾ ਰਾਣੀਆਂ ਵਿਖੇ ਕਾਮਰੇਡ ਜਸਵੰਤ ਸਿੰਘ ਰਾਜ ਦੀ ਯਾਦ 'ਚ ਨਾਟਕਾਂ ਦੀ ਇਕ ਸ਼ਾਮ ਦਾ ਅਯੋਜਨ ਕੀਤਾ ਗਿਆ ਜਿਸ ਵਿਚ ਪੰਜਾਬੀ ਦੇ ਪ੍ਰਸਿਧ ਨਾਟਕ ਕਾਰ ਅਜਮੇਰ ਸਿੰਘ ਔਲਖ ਦੀ ਟੀਮ- ਲੋਕ ਰੰਗ ਮੰਚ ਮਾਨਸਾ ਨੇ 'ਅਵੇਸਲੇ ਯੁਧਾਂ ਦੀ ਨਾਇਕਾ' - ਦਾ ਮੰਚਨ ਕੀਤਾ।

ਔਲਖ ਨੇ ਆਪਣੇ ਇਸ ਨਾਟਕ ਰਾਹੀਂ ਸਾਡੇ ਪੇਂਡੂ ਸਮਾਜ ਦੀ ਯਥਾਰਥਕ ਤਸਵੀਰ ਨੂੰ ਪੇਸ਼ ਕਰਦਿਆਂ ਪ੍ਰਬੰਧ ਨੂੰ ਬਹੁਪਰਤੀ ਬੇਪੜਦ ਕੀਤਾ। ਅਵੇਸਲੇ ਯੁੱਧਾਂ ਦੀ ਨਾਇਕਾ ਜਿਥੇ ਗਰੀਬੀ ਤੇ ਮੰਦਹਾਲੀ ਦੀ ਹਾਲਤ ਵਿਚ ਇਕ ਪਾਸੇ ਬੱਚਿਆਂ ਦੀ ਪਰਵਰਿਸ਼ ਅਤੇ ਪੜਾਈ ਪ੍ਰਤੀ ਚਿੰਤਾਤਰ ਹੈ। ਹੱਕਾਂ ਉਥੇ ਨਸ਼ਿਆਂ ਦੀ ਲਤ 'ਚ ਲਬਰੇਜ਼ ਪਤੀ ਨਾਲ ਵੀ ਇੱਕ ਯੁੱਧ ਲੜ ਰਹੀ ਹੁੰਦੀ ਹੈ। ਉਹ ਸਮਾਜਿਕ ਨਿਆਂ ਅਤੇ ਹੱਕਾਂ ਦੀ ਲਹਿਰ ਦੀ ਵੀ ਸੰਗਨੀ ਬਣ ਕੇ ਨਿਤਰਦੀ ਹੈ ਜਿਸ ਦੇ ਸਿੱਟੇ ਨਜੋਂ ਧਨਾਢ ਵੈਲੀ ਸਰਦਾਰੜਿਆਂ ਦੀਆਂ ਕਪਟੀ ਊਝਾਂ ਦਾ ਵੀ ਸ਼ਿਕਾਰ ਹੁੰਦੀ ਹੈ। ਨਾਟਕ ਦਾ ਸਿਖ਼ਰ ਅਤਿ ਸੰਦੇਵਨਸ਼ੀਲ ਹਕੀਕੀ ਯਥਾਰਥ ਉਤੇ ਉਦੋਂ ਪਹੁੰਚਦਾ ਹੈ ਜਦੋਂ ਨਸ਼ਿਆਂ ਦਾ ਕੈਦੀ ਬਾਪ, ਧਨਾਢ ਵੈਲੀ ਦੀ ਚਾਟ ਉਤੇ ਲਗ ਕੇ ਜਵਾਨ ਤੇ ਪੜ੍ਹੀ ਲਿਖੀ ਧੀ ਦਾ ਸੌਦਾ ਦੁਗਣੀ ਤਿਗਣੀ ਉਮਰ ਦੇ ਬੁੱਢੇ ਨਾਲ ਕਰ ਆਉਂਦਾ ਹੈ। ਇਸ ਸਮਾਜਿਕ ਬੁਰਾਈ ਖਿਲਾਫ ਨਾਇਕਾ ਬੁਰਾਈਆਂ ਦੀ ਜੜ੍ਹ ਧਨਾਢ ਵੈਲੀਆਂ ਦੇ ਤੰਤਰ ਨੂੰ ਜੜੋਂ ਵੱਢਣ ਦਾ ਹੋਕਰਾ ਨਾਟਕ ਵਿਚ ਦਿੰਦੀ ਹੈ। ਜਿਹੜਾ ਸਮਾਜਿਕ ਬੁਰਾਈਆਂ ਦਾ ਜਨਮ ਦਾਤਾ ਹੈ। ਔਲਖ ਦੇ ਇਸ ਨਾਟਕ ਨੇ ਦਰਸ਼ਕਾਂ ਉਤੇ ਤਿਖੀ ਛਾਪ ਹੀ ਨਹੀਂ ਛੱਡੀ ਸਗੋਂ ਕਈ ਥਾਈਂ ਤਾਂ ਦਰਸ਼ਕਾਂ ਦੇ ਅੱਖੀਂ ਆਏ ਹੰਝੂਆਂ ਨੇ ਰੁਮਾਲ ਗਿੱਲੇ ਕਰਾ ਦਿੱਤੇ। ਕਲਾਕਾਰਾਂ ਦੀ ਅਦਾਕਾਰੀ ਨੇ ਅੰਤ ਤੱਕ ਨਾਟਕ ਦਾ ਸੰਤੁਲਨ ਬਣਾਈ ਰੱਖਿਆ। ਨਾਟਕ ਦੇ ਪਿਠ ਪਿਛੇ ਸੰਗੀਤ ਨੇ ਪੇਸ਼ਕਾਰੀ ਨੂੰ ਜੀਵੰਤ ਹੁਲਾਰਾ ਦਿੱਤਾ। ਮੰਚਨ ਤੋਂ ਪਹਿਲਾਂ ਕਾਮਰੇਡ ਸਵਰਨ ਸਿੰਘ ਵਿਰਕ ਨੇ ਕਾ. ਜਸਵੰਤ ਸਿੰਘ ਰਾਜ ਦੀ ਜ਼ਿੰਦਗੀ ਉਤੇ ਚਾਨਣਾ ਪਾਉਂਦਿਆਂ ਦੱਸਿਆ ਕਿ ਉਹ ਨਾ ਸਿਰਫ ਜੀਵਨ ਭਰ ਸਮਾਜਿਕ ਸੰਘਰਸ਼ਾਂ ਨਾਲ ਜੁੜੇ ਰਹੇ ਸਗੋਂ ਇਲਾਕੇ ਦੀ ਅੱਗੇ ਹੋ ਕੇ ਬਣਦੀ ਜ਼ਿਮੇਵਾਰੀ ਵੀ ਨਿਭਾਉਂਦੇ ਰਹੇ। ਉਹਨਾਂ ਦੀ ਆਪਣੀ ਇਕ ਵਿਸ਼ੇਸ਼ ਸੰਘਰਸ਼ਮਈ ਦਿਖ ਸੀ। ਅਤੇ ਉਹ ਗਰੀਬਾਂ ਲਿਤਾੜੇ ਲੋਕਾਂ ਦੀ ਬਾਂਹ ਸਨ। ਉਹਨਾਂ ਹਰਦੇਵ ਵਿਰਕ (ਕਨੇਡਾ) ਦਾ ਵਿਸ਼ੇਸ਼ ਧੰਨਵਾਦ ਕਰਦਿਆਂ ਕਿਹਾ ਕਿ ਵਿਦੇਸ਼ ਰਹਿੰਦੇ ਹੋਏ ਵੀ ਉਹ ਆਪਣੀ ਮਿੱਟੀ ਦੇ ਮੋਹ ਤੋਂ ਵੀ ਦੂਰ ਨਹੀਂ ਹੋਏ ਸਗੋਂ ਜਦੋਂ ਆਉਂਦੇ ਹਨ ਤਾਂ ਨਿਰੋਏ ਸਭਿਆਚਾਰ ਨੂੰ ਅਗੇ ਲਿਜਾਣ ਵਿਚ ਵੀ ਯੋਗਦਾਨ ਪਾਉਂਦੇ ਹਨ।

ਇਸ ਮੌਕੇ ਕਾ. ਜਗਰੂਪ ਸਿੰਘ ਆਗੂ ਸੀ. ਪੀ. ਆਈ ਪੰਜਾਬ ਨੇ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ ਕਿ ਮੌਜੂਦਾ ਸਮਾਜ ਮਨੁੱਖ ਦੇ ਜਿਊਣ ਦੇ ਕਾਬਲ ਨਹੀਂ ਰਿਹਾ। ਇਸ ਵਿਚ ਅਸੀਂ ਮੂਕ ਦਰਸ਼ਕ ਬਣ ਕੇ ਨਹੀਂ ਰਹਿ ਸਕਦੇ। ਸਾਨੂੰ ਸਾਡੇ ਆਲੇ ਦੁਆਲੇ ਵਾਪਰ ਰਹੀਆਂ ਅਮਾਨਵੀ ਅਤੇ ਲੋਕ ਵਿਰੋਧੀ ਘਟਨਾਵਾਂ ਪ੍ਰਤੀ ਜਾਗਰੂਕ ਵੀ ਹੋਣਾ ਚਾਹੀਦਾ ਹੈ ਅਤੇ ਇਸ ਵਿਰੁੱਧ ਉਠ ਰਹੀ ਆਵਾਜ਼ ਵਿਚ ਵੀ ਰਲਣਾ ਚਾਹੀਦਾ ਹੈ। ਉਹਨਾਂ ਕਿਹਾ ਕਿ ਜੇ ਕਾ ਜਸਵੰਤ ਸਿੰਘ ਰਾਜ ਦੀ ਯਾਦ 'ਚ ਜੁੜਕੇ ਬੈਠੇ ਹਾਂ ਤਾਂ ਇਹ ਪ੍ਰੇਰਣਾ ਤੇ ਸਿਖਿਆ ਜ਼ਰੂਰ ਲੈਣੀ ਚਾਹੀਦੀ ਹੈ ਕਿ ਅਸੀਂ ਆਪਣੇ ਦੌਰ ਦੀਆਂ ਸਮਾਜਿਕ ਜ਼ੁੰਮੇਵਾਰੀਆਂ ਪ੍ਰਤੀ ਜਾਗਰੂਕ ਹੋਈਏ ਅਤੇ ਉਹਨਾਂ

ਨੂੰ ਨਿਭਾਉਣ ਲਈ ਸਮੱਰਥਾ ਜੁਟਈਏ, ਉਹਨਾ, ਧਾਰਮਿਕ, ਰਾਜਸੀ ਪ੍ਰਸਾਸ਼ਨਕ ਅਤੇ ਰਾਜਸੀ ਖੇਤਰਾਂ ਵਿਚ ਆ ਰਹੀਆਂ ਗਿਰਾਵਟਾਂ ਦਾ ਜ਼ਿਕਰ ਕਰਦਿਆਂ ਕਿਹਾ ਕੀ ਅਸੀਂ ਇਨ੍ਹਾਂ ਪ੍ਰਤੀ ਅਵੇਸਲੇ ਨਹੀਂ ਰਹਿ ਸਕਦੇ। ਇਸ ਮੌਕੇ ਲੋਕ ਸੰਗੀਤ ਮੰਡਲੀ ਭਦੌੜ ਦੀ ਟੀਮ ਨੇ ਮਾਸਟਰ ਰਾਮਕੁਮਾਰ ਦੀ ਨਿਰਦੇਸ਼ਨ ਹੇਠ ਇਨਕਲਾਬੀ ਗੀਤ ਅਤੇ ਤਰੁੰਨਮ ਭਾਰਤੀ ਨੇ ਅਗਾਂਹਵਧੂ ਗਾਇਨ ਵੀ ਪੇਸ਼ ਕੀਤਾ। ਚੇਤਨਾ ਪ੍ਰਕਾਸ਼ਨ ਲੁਧਿਆਣਾ ਤੇ ਹੋਰਾਂ ਵੱਲੋਂ ਇਨਕਲਾਬੀ ਸਾਹਿਤ ਦੀ ਨੁਮਾਇਸ਼ ਵੀ ਲਾਈ ਗਈ। ਸਹਿਤਕਾਰ ਸਤੀਸ਼ ਗੁਲਾਟੀ ਇੰਗਲੈਂਡ ਤੋਂ ਡਾਕਟਰ ਆਰ. ਡੀ. ਐਸ. ਮਹਿਤਾਬ ਵਿਸ਼ੇਸ਼ ਤੌਰ ਤੇ ਪਹੁੰਚੇ ਹੋਏ ਸਨ। ਅੰਤ ਵਿਚ ਹਰਦੇਵ ਵਿਰਕ ਨੇ ਮਹਿਮਾਨਾਂ ਦਾ ਧੰਨਵਾਦ ਕੀਤਾ ਅਤੇ ਵਾਅਦਾ ਕੀਤਾ ਕਿ ਉਹ ਨਿਰੋਈਆਂ ਕਦਰਾਂ ਕੀਮਤਾਂ ਨੂੰ ਸਦਾ ਤੱਤਪਰਤਾ ਨਾਲ ਜ਼ਿੰਦਾ ਰੱਖਣਗੇ।—*ਨਰਿੰਦਰ*

## ਨਾਦ ਨਵਰੰਗ ਸੰਗੀਤ ਸਭਾ ਜਲੰਧਰ ਵਲੋਂ ਤੀਸਰਾ ਸੰਗੀਤ ਸਮੇਲਨ ਕਰਵਾਇਆ ਗਿਆ

ਜਲੰਧਰ—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਨਾਲ ਨਾਦ ਨਵਰੰਗ ਸੰਗੀਤ ਸਭਾ ਵਲੋਂ ਤੀਸਰਾ ਸੰਗੀਤ ਸਮੇਲਨ ਰਾਗ ਨਾਦ-੩, ੭ ਮਾਰਚ ੨੦੦੯ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਕਰਵਾਇਆ ਗਿਆ। ਜਿਸ ਵਿਚ ਪੂਰੇ ਹਿੰਦੁਸਤਾਨ ਵਿਚੋਂ ਕਲਾਕਾਰਾਂ ਤੇ ਸੰਗੀਤ ਪ੍ਰੇਮੀਆਂ ਨੇ ਹਿੱਸਾ ਲਿਆ। ਪ੍ਰੋਗਰਾਮ ਦੀ ਸ਼ੁਰੂਆਤ ਦੀਪ ਪ੍ਰਜਵਲਿਤ ਤੇ ਅਰਦਾਸ ਦੇ ਨਾਲ ਹੋਈ। ਉਪਰੰਤ ਨਾਮਧਾਰੀ ਸੰਗੀਤ ਕੇਂਦਰ ਜਲੰਧਰ ਦੇ ਪ੍ਰੋਫੈਸਰ ਕ੍ਰਿਪਾਲ ਸਿੰਘ ਤੇ ਪ੍ਰੋਫੈਸਰ ਖੁਸ਼ਹਾਲ ਸਿੰਘ ਦੀਆਂ ਵਿਦਿਆਰਥਣਾਂ ਨੇ ਸਰਸਵਤੀ ਵੰਦਨਾ ਪੇਸ਼ ਕੀਤੀ। ਬਾਅਦ ਵਿਚ ਜਲੰਧਰ ਦੇ ਨਾਮਧਾਰੀ ਪਰਿਵਾਰ ਦੀਆਂ ਦੋ ਬੱਚੀਆਂ ਹਰਮੀਤ ਕੌਰ ਤੇ ਰਮਨਜੀਤ ਕੌਰ ਨੇ 'ਮੇਰੇ ਲਾਲਨ ਕੀ ਸੋਭਾ' ਸ਼ਬਦ ਗਾਇਨ ਕੀਤਾ। ਸ਼ਬਦ ਦੌਰਾਨ ਸਪਾਟ ਤਾਨਾਂ, ਅਲੰਕਾਰ ਤੇ ਤਿਹਾਈਆਂ ਦੀ ਪੇਸ਼ਕਾਰੀ ਵਿਚੋਂ ਉਹਨਾਂ ਦੀ ਮਿਹਨਤ ਤੇ ਲਗਨ ਸਾਫ਼ ਝਲਕ ਰਹੀ ਸੀ।

ਐਚ. ਐਮ. ਵੀ ਦੀ ਵਿਦਿਆਰਥਣ ਕੁਮਾਰੀ ਸਵਰ ਲਤਾ ਨੇ 'ਬੀਤ ਗਏ ਦਿਨ ਭਜਨ ਬਿਨਾਂ ਰੇ' ਅਤੇ 'ਲਜਾਂ ਮੋਰੀ ਰਾਖੋ ਸ਼ਾਮ ਹਰਿ' ਗਾ ਕੇ ਸ਼ਰੋਤਿਆਂ ਨੂੰ ਝੂਮਨ ਲਾਇਆ। ਉਪਰੰਤ ਨੌਂ ਸਾਲ ਦੇ ਬੱਚੇ ਨਵਗੀਤ ਦੁਗਲ ਨੇ ਤਬਲੇ ਤੇ ਤੀਨ ਤਾਲ ਪੇਸ਼ ਕੀਤਾ। ਇਹਨਾਂ ਸਥਾਨਿਕ ਕਲਾਕਾਰਾਂ ਦੀ ਪੇਸ਼ਕਾਰੀ ਤੋਂ ਬਾਅਦ ਵਾਰੀ ਆਈ ਸੰਗੀਤ ਜਗਤ ਦੇ ਉਹਨਾਂ ਮਹਾਂਰਥੀਆਂ ਦੀ ਜਿਨਾਂ ਨੇ ਸਾਰੇ ਸੰਸਾਰ ਵਿਚ ਹਿੰਦੁਸਤਾਨੀ ਸ਼ਾਸਤਰੀ ਸੰਗੀਤ ਦਾ ਝੰਡਾ ਲਹਿਰਾਇਆ ਹੈ। ਸੁਨੰਦਾ ਸ਼ਰਮਾ ਨੇ ਸ਼ਾਸਤਰੀ ਗਾਇਨ ਪ੍ਰਸਤੁਤ ਕੀਤਾ। ਪਹਿਲਾ ਰਾਗ ਕੇਦਾਰ ਵਿਚ 'ਜੋਗੀਆ ਮਨ ਭਾਇਓ ਰੇ' ਗਾ ਕੇ ਦਰਸ਼ਕਾਂ ਦੀ ਵਾਹ ਵਾਹੀ ਖੱਟੀ। ਫੇਰ ਹੋਰੀ, ਟੱਪਾ ਗਾ ਕੇ ਆਪਣਾ ਲੋਹਾ ਮਨਵਾਇਆ। ਉਪਰੰਤ ਪੰ. ਤਜਿੰਦਰਾ ਨਾਰਾਇਣ ਮਜੂਮਦਾਰ ਨੇ ਸਰੋਦ ਤੇ ਰਾਗ ਝੰਝੋਟੀ ਵਜਾ ਕੇ ਦਰਸ਼ਕਾਂ ਨੂੰ ਝੂਮਣ ਲਾ ਦਿੱਤਾ। ਉਹਨਾਂ ਦਾ ਸਾਥ ਦੇ ਰਹੇ ਯੋਗੇਸ਼ ਸਮਸੀ ਨੇ ਤਬਲੇ ਦੀ ਲੈਅਕਾਰੀ ਨਾਲ ਖੂਬ ਤਾਲੀਆਂ ਬਟੋਰੀਆਂ। ਅੰਤ ਵਿਚ ਸਰੋਦ ਤੇ ਰਾਗ ਪੀਲੂ ਵਜਾ ਕੇ ਦਰਸ਼ਕਾਂ ਨੂੰ ਮੰਤਰ ਮੁਗਧ ਕਰ ਦਿੱਤਾ। ਅੰਤ ਵਿਚ ਵਾਰੀ ਆਈ ਨਾਮਧਾਰੀ ਸਮਾਜ ਦੇ ਮਾਨ ਸੁਖਵਿੰਦਰ ਸਿੰਘ 'ਪਿੰਕੀ' ਨਾਮਧਾਰੀ ਅਤੇ ਪੰ. ਰਵੀ ਸ਼ੰਕਰ ਉਪਾਧਿਆਏ ਦੀ ਪਖਾਵਜ ਅਤੇ ਤਬਲੇ ਦੀ ਯੁਗਲ ਬੰਦੀ ਦੀ। ਪਹਿਲਾਂ ਚਾਰ ਤਾਲ ਵਿਚ ਪੇਸ਼ਕਾਰੀ ਕੀਤੀ। ਇਹਨਾਂ ਦੀ ਯੁਗਲ ਬੰਦੀ ਨੇ ਜਿਵੇਂ ਸਮਾਂ ਹੀ ਰੋਕ ਦਿੱਤਾ ਹੋਵੇ, ਲੋਕ ਸਾਹ ਰੋਕ ਕੇ ਇਹਨਾਂ ਦੀ ਪੇਸ਼ਕਾਰੀ ਦਾ ਅਨੰਦ ਲੈ ਰਹੇ ਸਨ। ਅੰਤ ਵਿਚ ਤੀਨ ਤਾਲ ਵਿਚ ਯੁਗਲ ਬੰਦੀ ਹੋਈ, ਇੰਜ ਲਗਦਾ ਸੀ ਜਿਵੇਂ ਇਕ ਸੇਰ ਅਤੇ ਦੂਸਰਾ ਸਵਾ ਸੇਰ ਹੋਵੇ। ਦਰਸ਼ਕਾਂ ਦੀਆਂ ਭਰਭੂਰ ਤਾਲੀਆਂ ਤੇ ਵਾਹ ਵਾਹੀ ਦੇ ਨਾਲ ਯੁਗਲ ਬੰਦੀ ਦੀ ਸਮਾਪਤੀ ਹੋਈ। ਨਾਦ ਨਵਰੰਗ ਸੰਗੀਤ ਸਭਾ ਦੇ ਪ੍ਰਧਾਨ ਸ. ਕੁਲਵੰਤ ਸਿੰਘ ਸਲੈਚ ਨੇ ਦੱਸਿਆ ਕੇ ਇਹ ਉਪਰਾਲਾ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਆਸ਼ੀਰਵਾਦ ਨਾਲ ਆਉਣ ਵਾਲੀ ਪੀੜ੍ਹੀ ਨੂੰ ਸੰਗੀਤ ਵੱਲ ਪ੍ਰੇਰਿਤ ਕਰਨ ਅਤੇ 'ਹਰ ਬੱਚੇ ਵਿਚੋਂ ਸੰਗੀਤ ਦੀ ਖੁਸ਼ਬੋ ਆਵੇ' ਸ੍ਰੀ ਸਤਿਗੁਰੂ ਜੀ ਦੇ ਇਹਨਾਂ ਬਚਨਾਂ ਨੂੰ ਪੂਰਾ ਕਰਨ ਲਈ ਕੀਤਾ ਹੈ ਅਤੇ ਇਸੇ ਤਰ੍ਹਾਂ ਕਰਦੇ ਰਹਾਂਗੇ। ਸੰਗੀਤ ਸੰਮੇਲਨ ਦੀ ਸਫ਼ਲਤਾ ਲਈ ਸੱਚੇ ਪਾਤਸ਼ਾਹ ਜੀ ਦਾ ਕੋਟਾਨ ਕੋਟ ਧੰਨਵਾਦ ਕਰਦੇ ਹੋਏ ਸੰਗੀਤ ਸਭਾ ਸੰਪੂਰਣ ਹੋਈ। ਇਸ ਸਭਾ ਵਿਚ ਮੁੱਖ ਮਹਿਮਾਨ ਦੇ ਤੌਰ ਤੇ ਸ੍ਰੀ ਅਵਤਾਰ ਹੈਨਰੀ, 'ਸਾਬਕਾ ਕੈਬਨਿਟ ਮੰਤਰੀ ਪੰਜਾਬ' ਸ. ਐਸ. ਐਸ. ਅਜੀਮਲ, 'ਡਾਇਰੈਕਟਰ ਹਰਬਲੱਭ ਸੰਗੀਤ ਸਭਾ' ਸ. ਜਗਦੀਸ਼ ਸਿੰਘ ਵਰਿਆਮ, ਸੂਬਾ ਜੋਗਿੰਦਰ ਸਿੰਘ, ਪ੍ਰੋ. ਕਿਰਪਾਲ ਸਿੰਘ, ਪੰ. ਰਮਾਂ ਕਾਂਤ ਜੀ ਅਤੇ ਜਸਬੀਰ ਜੱਸੀ ਆਦਿ ਸ਼ਾਮਿਲ ਹੋਏ।

—*ਕੁਲਵੰਤ ਸਿੰਘ*

## (महाराष्ट्र) में सतिगुरु राम सिंह जी के प्रकाश उत्सव की धूम

औरंगाबाद-श्री सतिगुरु जी की कृपा से श्री सतिगुरु राम सिंह जी महाराज का १९४ वां प्रकाश उत्सव बसंत

पंचमी ४/२/२००९ से ८/२/२००९ तक नामधारी फार्म औरंगाबाद पर बड़ी धूम-धाम से मनाया गया। जत्थेदार गुरदीप सिंह जी आपने जत्थे के साथ २-२-२००९ को औरंगाबाद पहुँच गये थे।

४-५-२००९ को सुबेरे ५.०० बजे आसा दी वार के कीर्तन के साथ कार्यक्रम शुरु हुआ व ६.३० बजे समाप्ती हुई उपरंत हवन व वरनी। शाम को ६.०० से ७.०० नामसिरमण , शाम ७.०० से ९.०० दीवान का कार्यक्रम होता रहा। श्री सतिगुरु राम सिंह जी महाराज का जस बड़े ही विस्तार से सुनाया। ७-२-२००९ तक रोज कार्यक्रम चलता रहा। ८-२-२००९ को समाप्ती का कार्यक्रम दिन में हुआ। सुबह ५.०० से ६.३० आसा दी वार का कीर्तन हुआ। १० से १०.३० तक दो पाठों के भोग डाले गये। नामधारी फार्म के बच्चों का कार्यक्रम १०.३० से ११.०० बजे तक हुआ। फिर जत्थेदार जी का कार्यक्रम ११ से १ बजे तक, फिर पंडित नाथराव जी नरेलकर का शब्द गायन आधा घंटा हुआ। १० मिनट भाई खड़क सिंह जी (ग्रंथी गुरुद्वारा भाई दया सिंह जी) ने सतिगुरु महमा पर अपने विचार रखे। उपरंत हरभजन सिंह जी ने सभी का धन्यवाद किया व एक धारणा पढ़ी-"मेरे पीया नूँ लिआंवी नाल रून्ते नी बसंत दीये"। गुरु का लंगर रोज शाम को चालू रहा व ८-२-२००९ को दुपहर से शाम तक लंगर का कार्यक्रम चालू रहा।

४-२-२००९ को शाम का दीवान भार्डी गांव जिला जालना से हुआ।

### प्रभावशाली दीवान

श्री सतिगुरु जी की कृपा से जत्थेदार गुरदीप सिंह जी ने अपने जत्थे के साथ कई और गांवों में भी दीवान लगायें। जैसे-

३/१२/२००८ को अमृतनगर फारोला गांव जिला औरंगाबाद पर शाम ७ से ९ तक श्री नामदेव महाराज का प्रसंग सुनाकर प्रभावशाली दीवान लगाया। गांव के ७०० लोग थे। ४/१२/२००८ व ५/१२/२००८ को नामधारी फार्म पर कार्यक्रम हुआ। ६/१२/२००८ को भारडी गांव जिला जालना पर श्री दत्तात्रेय महाराज की जयंती थी, उनका इतिहास सुनाकर बहुत ही प्रभावशाली दीवान लगाया। गांव के करीब ११०० लोक थे।

७/१२/२००८ को नामधारी फार्म पर कार्यक्रम हुआ। ८/१२/२००८ पैठण खेडा गांव जिला औरंगाबाद में मीराबाई का प्रसंग सुनाकर बहुत ही प्रभावशाली दीवान लगाया। गांव के करीब १६०० लोग थे।

आसा दी वार का कीर्तन रोज सबेरे ५.०० से ६.३० बजे तक होता रहा। नामधारी फार्म पर शाम को लंगर का कार्यक्रम होता रहा।

*सुभाष राव जवकर*
*नामधारी फार्मस, श्री राम हरी*
*सचखंड मंदिर, बीड रोड, झाल्टा, औरंगाबाद*

## ਮਾਤਾ ਪਿਆਰ ਕੌਰ ਜੀਵਨ-ਯਾਤਰਾ ਸੰਪੂਰਨ ਕਰ ਗਏ

*—ਸਰਬ ਸ਼ਕਤੀਮਾਨ*

ਮਾਤਾ ਪਿਆਰ ਕੌਰ ਸੁਪਤਨੀ ਸਵ. ਸ. ਸੁਰਜੀਤ ਸਿੰਘ ਸੇਠੀ ਨਿਵਾਸੀ ਵਿਨਯ ਨਗਰ (ਸਰੋਜਨੀ ਨਗਰ), ਨਵੀਂ ਦਿੱਲੀ ਉਮਰ ਦੇ ੮੫ ਸਾਲ ਪੂਰੇ ਕਰਕੇ ੧੬ ਫਰਵਰੀ ੨੦੦੯ ਨੂੰ ਆਪਣੀ ਜੀਵਨ ਲੀਲਾ ਪੂਰੀ ਕਰ ਗਏ। ਰੋਜ਼ਾਨਾ ਦੀ ਤਰ੍ਹਾਂ ਤੜਕੇ ੪.੦੦ ਵਜੇ ਉਠੇ। ਇਸ਼ਨਾਨ ਆਦਿ ਕਰ ਆਪਣੀ ਕ੍ਰਿਆ ਸੰਭਾਲੀ ਤੇ ਆਪਣੇ ਬੈਡ ਤੇ ਚੌਕੜਾ ਮਾਰ ਕੇ ਨਾਮ ਸਿਮਰਨ ਕੀਤਾ। ਫਿਰ ਗੁਟਕਾ ਹੱਥ ਵਿਚ ਲੈ ਨਿਤਨੇਮ ਤੇ ਬਾਣੀਆਂ ਦਾ ਪਾਠ ਸੰਪੂਰਨ ਕਰ ਲਿਆ। ਏਦਾਂ ਸਹਿਜ ਅਵਸਥਾ ਵਿਚ ਹੀ ਉਹ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਮਾਤਾ ਜੀ ਆਪਣੇ ਪਿੱਛੇ ਇਕਲੌਤੇ ਸਪੁੱਤਰ ਦੇਵਿੰਦਰ ਸਿੰਘ ਸੇਠੀ ਅਤੇ ਉਸਦਾ ਭਰਿਆ-ਪੂਰਾ ਪਰਵਾਰ ਛੱਡ ਗਏ ਹਨ।

ਬੀਬੀ ਪਿਆਰ ਕੌਰ ਦੇ ਮਾਤਾ ਰਾਜ ਕੌਰ ਜੀ ਜੱਦੀ ਪੁਸ਼ਤੀ ਪ੍ਰਸਿੱਧ ਜਥੇਦਾਰ ਭਗਤ ਸਿੰਘ ਦਾਤੇਵਾਲ ਦੇ ਪਿੰਡ ਦੇ ਸਨ। ਪਿਤਾ ਸ. ਮੁਲਖਾ ਸਿੰਘ ਪ੍ਰਸਿੱਧ ਪੰਜਾਬੀ ਕਵੀ ਸ੍ਰੀ ਧਨੀਰਾਮ ਚਾਤ੍ਰਿਕ ਦੇ ਖਾਨਦਾਨ ਵਿਚੋਂ ਸਨ। ਮਾਤਾ ਦੇ

ਪ੍ਰਭਾਵ ਸਦਕਾ ਅੱਗੋਂ ਪਰਵਾਰਕ ਲੜੀ ਨਾਮਧਾਰੀ ਰੰਗਣ ਵਿਚ ਰੰਗਦੀ ਗਈ। ਬੀਬੀ ਪਿਆਰ ਕੌਰ ਦਾ ਜਦੋਂ ਵਿਆਹ ਹੋਇਆ ਤਾਂ ਉਸਨੂੰ ਬਿਨਾ ਦਹੇਜ ਤੋਂ ਅਤੇ ਸਾਦੇ ਖੱਦਰ ਦੇ ਸਫੇਦ ਕੱਪੜਿਆਂ ਵਿਚ ਸਹੁਰੇ ਤੋਰਿਆ ਗਿਆ। ਬੀਬੀ ਸਹੁਰਾ ਪਰਵਾਰ ਦੇ ਪਿੰਡ ਖਾਨਗਾਹ ਡੋਗਰਾ ਜ਼ਿਲ੍ਹਾ ਸ਼ੇਖੂਪੁਰਾ ਨੰਗੇ ਮੂੰਹ ਪਹੁੰਚੀ ਤਾਂ ਸਹੁਰਾ ਪਰਿਵਾਰ ਤੇ ਆਲਾ ਦੁਆਲਾ ਬੜਾ ਹੈਰਾਨ ਹੋਇਆ। ਇਹ ਨਵੀਂ ਕਿਸਮ ਦੀ ਡੋਲੀ ਉਹਨਾਂ ਵੇਖੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੱਸੀ ਮਰਿਆਦਾ ਕਾਰਨ ਇਹ ਇਕ ਮਿਸਾਲੀ ਵਿਆਹ ਸੀ।

ਵਰਣਨਯੋਗ ਹੈ ਕਿ ਮਾਤਾ ਪਿਆਰ ਕੌਰ ਨਾਮਧਾਰੀ ਸਮਾਜ ਦੇ ਜਾਣੇ ਪਛਾਣੇ ਪ੍ਰਚਾਰਕ, ਲੇਖਕ ਤੇ ਪੱਤਰਕਾਰ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਛੋਟੀ ਭੈਣ ਅਤੇ ਵਿਦਵਾਨ ਸਾਹਿਤਕਾਰ ਡਾ. ਅਮਰ ਭਾਰਤੀ ਦੀ ਵੱਡੀ ਭੈਣ ਜੀ ਸਨ। ਵੱਡੇ ਵੀਰ ਲਾਇਲਪੁਰੀ ਜੀ ਦੀ ਸੇਧ ਸਦਕਾ ਸਾਹਿਤਕ ਅਤੇ ਸੰਗੀਤਕ ਰੁਚੀਆਂ ਜਾਗੀਆਂ। ਉਸਤਾਦ ਹਰਭਜਨ ਸਿੰਘ ਅਤੇ ਗੁਰਦੇਵ ਸਿੰਘ ਸਰੋਦ ਦੀ ਵੀ ਇਹਨਾਂ ਨੂੰ ਸੰਗਤ ਪ੍ਰਾਪਤ ਰਹੀ ਹੈ। ਮਾਤਾ ਪਿਆਰ ਕੌਰ ਵਲੋਂ ਲਿਖੇ ਕੁਝ ਲੇਖ 'ਸਤਿਜੁਗ' ਤੇ 'ਨਵਾਂ ਹਿੰਦੁਸਤਾਨ' ਦੇ ਪੁਰਾਣੇ ਅੰਕਾਂ ਵਿਚ ਵੇਖਣ ਨੂੰ ਮਿਲਦੇ ਹਨ। ਸਰੋਜਨੀ ਨਗਰ ਗੁਰਦੁਆਰੇ ਵਿਚ ਇਹਨਾਂ ਦਾ ਸ਼ਬਦ ਕੀਰਤਨ ਹਫਤੇ 'ਚ ਇਕ ਦਿਨ ਜ਼ਰੂਰ ਹੁੰਦਾ ਸੀ। ਇੱਥੋਂ ਦੀ ਇਸਤਰੀ ਸਤਿਸੰਗ ਸਭਾ ਦੇ ਆਪ ਪ੍ਰਧਾਨ ਸਨ।

ਮਾਤਾ ਪਿਆਰ ਕੌਰ ਦੀ ਆਤਮਕ ਕਲਿਆਣ ਹਿੱਤ ਰੱਖੇ ਗਏ ਪਾਠ ਦਾ ਭੋਗ ਸ਼ੁਕਰਵਾਰ ੨੦ ਫਰਵਰੀ ਨੂੰ ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ, ਨਵੀਂ ਦਿੱਲੀ ਵਿਖੇ ਪਾਇਆ ਗਿਆ। ਪਹਿਲਾਂ ਰਾਗੀ ਮਨਜੀਤ ਸਿੰਘ ਜੀ ਦੇ ਜਥੇ ਨੇ ਕਥਾ ਕੀਰਤਨ ਕੀਤਾ। ਉਪਰੰਤ ਰਾਗੀ ਬਲਜੀਤ ਸਿੰਘ-ਗੁਰਮੀਤ ਸਿੰਘ ਜਥੇ ਨੇ ਤੰਤੀ ਸਾਜਾਂ ਦੁਆਰਾ ਸ਼ਬਦ ਗਾਇਨ ਕਰਕੇ ਸ਼ਰਧਾਂਜਲੀ ਭੇਟ ਕੀਤੀ। ਉਹਨਾਂ ਨਾਲ ਇਹ ਵੀ ਦੱਸਿਆ ਕਿ ਮਾਤਾ ਜੀ ਬੜੇ ਉਚੇ ਵਿਦਵਾਨਾਂ ਸੰਤ ਮੰਗਲ ਸਿੰਘ ਲਾਇਲਪੁਰੀ, ਸ੍ਰੀ ਅਮਰ ਭਾਰਤੀ ਜੀ ਤੇ ਸੇਠ ਪ੍ਰਤਾਪ ਸਿੰਘ ਜੀ ਦੀ ਭੈਣ ਸਨ। ਅੰਤ ਵਿਚ ਭੋਗ ਦੇ ਸ਼ਲੋਕ ਪੜ੍ਹੇ ਗਏ ਅਤੇ ਉਨ੍ਹਾਂ ਦੀ ਆਤਮਕ ਕਲਿਆਣਤਾ ਹਿੱਤ ਅੰਤਮ ਅਰਦਾਸ ਹੋਈ। ਧਾਰਮਕ ਅਤੇ ਸਾਹਿਤਕ ਕਾਰਜਾਂ ਹਿੱਤ ਪਰਵਾਰ ਵਲੋਂ ਮਾਇਆ ਕੱਢੀ ਗਈ। ਸੰਤ ਗੁਰਮੁਖ ਸਿੰਘ 'ਰਤਨ' ਨੇ ਆਈ ਸਾਧ ਸੰਗਤ ਦਾ ਪਰਵਾਰ ਵਲੋਂ ਧੰਨਵਾਦ ਕੀਤਾ ਤੇ ਸਭ ਨੂੰ ਲੰਗਰ ਛੱਕਣ ਦੀ ਬੇਨਤੀ ਕੀਤੀ। ਉਹਨਾਂ ਮਾਤਾ ਜੀ ਜੀ ਯਾਦ ਵਿਚ ਇਕ ਕਵਿਤਾ ਰਿਸ਼ੀਆਂ "ਵਾਂਗ ਮਾਤਾ ਟੁਰ ਗਈ" ਰਾਹੀਂ ਵੀ ਸ਼ਰਧਾਂਜਲੀ ਅਰਪਿਤ ਕੀਤੀ।

# ਸਹਿਯੋਗ



ਆਗਿਆਪਾਲ ਸਿੰਘ
ਸਪੁੱਤਰ ਅਨੰਤਪਾਲ ਸਿੰਘ

- ਵਰਿਆਮ ਦੇ ਪੁਰਾਣੇ ਪਾਠਕ ਸ. ਉਜਾਗਰ ਸਿੰਘ ਜੀ ਨਿਊ ਸ਼ਿਮਲਾਪੁਰੀ ਲੁਧਿਆਣਾ ਵੱਲੋਂ ਪੋਤਰੇ ਆਗਿਆਪਾਲ ਦੇ ਜਨਮ ਦੀ ਖੁਸ਼ੀ ਵਿਚ — ੫੦੦-੦੦
- ਸ. ਨਿਸ਼ਾਨ ਸਿੰਘ ਨਾਮਧਾਰੀ ਤਲਵੰਡੀ ਗੋਰਾਇਆਂ ਵਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ — ੪੦੦-੦੦
- ਸ. ਹਰਭਜਨ ਸਿੰਘ ਜੀ ਠੇਕੇਦਾਰ ਰਾਣੀਆਂ ਜ਼ਿਲ੍ਹਾ ਸਿਰਸਾ ਵੱਲੋਂ — ੫੦੦-੦੦
- ਸ. ਗੁਰਦੇਵ ਸਿੰਘ ਵਹਿਮੀ ਬੁੱਢੀ ਮਾੜੀ ਜ਼ਿਲ੍ਹਾ ਸਿਰਸਾ ਵੱਲੋਂ — ੫੦੦-੦੦
- ਸ. ਗੁਰਦੀਪ ਸਿੰਘ ਕਾਨੂੰਗੋ ਜੀ, ਪਿੰਡ ਮੇਹੀਲ (ਨਵਾਂਸ਼ਹਿਰ) ਵੱਲੋਂ ਵਰਿਆਮ ਨੂੰ ਸਹਿਯੋਗ — ੧੦੦-੦੦
- ਸੰਤ ਗੁਰਮੀਤ ਸਿੰਘ ਲਾਡਪੁਰ (ਮੁਕੇਰੀਆਂ) ਸਤਿਗੁਰੂ ਜਗਜੀਤ ਸਿੰਘ ਜੀ ਦੇ ਮੇਲੇ ਦੀ ਖੁਸ਼ੀ ਵਿਚ ਰਾਹੀਂ ਇ. ਬਲਵੰਤ ਸਿੰਘ — ੧੧੦੦-੦੦
- ਸੰਤ ਅਮਰਜੀਤ ਸਿੰਘ-ਆਗਿਆ ਸਿੰਘ ਪੁਰੇਵਾਲ ਰੋਡ ਲਾਈਫਜ਼ ਜਲੰਧਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਮੇਲੇ ੮-੩-੨੦੦੯ ਦੀ ਖੁਸ਼ੀ ਵਿਚ — ੧੧੦੦-੦੦
- ਸ੍ਰੀ ਜਗਜੀਤ ਅਗਰਵਾਲ ਆਰੂਸ਼ਾ ਤਨਜਾਨੀਆ ਵੱਲ ਵਰਿਆਮ ਦੀ ਚੜ੍ਹਦੀ ਕਲਾ ਲਈ — ੧੧੦੦੦-੦੦
- ਸ. ਮਹਿੰਦਰ ਸਿੰਘ ਸੰਧੂ ਯੂ. ਕੇ ਵਲੋਂ — ੫੦੫-੦੦
- ਸ. ਦਲਜੀਤ ਸਿੰਘ ਕਲਸੀ ਮੋਸ਼ੀ, ਤਨਜ਼ਾਨੀਆ ਵੱਲੋਂ ਸੁਪਤਨੀ ਬੀਬੀ ਬਲਬੀਰ ਕੌਰ ਦੀ ਦੇਹ ਅਰੋਗਤਾ ਨਮਿਤ — ੫੦੦-੦੦
- ਸੁਰਜੀਤ ਸਿੰਘ ਜੀਤ ਲੰਡਨ ਯੂ. ਕੇ — ੫੦੦੦-੦੦
- ਲਾਲ ਜੀ, ਮੋਹਣ ਜੀ ਆਪਣੀ ਮਾਤਾ ਸੋਮਾਵਤੀ ਸੁਪਤਨੀ ਸਵ. ਡਾ. ਕਪੂਰ ਸਿੰਘ ਕਾਨਪੁਰ ਵਾਲੇ ਨਮਿਤ ਦਿੱਲੀ ਵਿਚ ਪਾਠ ਦੇ ਭੋਗ ਸਮੇਂ — ੧੧੦੦-੦੦

# ਪ੍ਰਤੀਕਿਰਿਆ

ਝੂਠੀ ਵਡਿਆਈ ਨਹੀਂ, ਸੱਚਾਈ ਹੈ ਕਿ ਜਦ 'ਵਰਿਆਮ' ਮਿਲਦਾ ਹੈ ਤਾਂ ਸਭ ਤੋਂ ਪਹਿਲਾਂ ਇਹ ਸਾਰਾ ਹੀ ਪੜ੍ਹਦਾ ਹਾਂ–ਇਸ ਵਿਚ ਕਸ਼ਿਸ਼ ਹੈ–ਵਕਤ ਸਿਰ ਕੇਵਲ ਇਹੋ ਪੁੱਜਦਾ ਹੈ। ਮਾਰਚ ਅੰਕ ਵਿਚ ਜੋ ਲੇਖ ਤੁਸੀਂ ਬਸੰਤ ਬਾਰੇ ਲਿਖਿਆ ਹੈ, ਤੁਹਾਡੀ ਵਿਦਵਤਾ ਦਾ ਪ੍ਰਮਾਣ ਹੈ–ਕਿਸ ਇਤਿਹਾਸਕ ਖੋਜ ਨਾਲ ਤੁਸੀਂ ਇਸਨੂੰ ਸ਼ਿੰਗਾਰਿਆ ਹੈ ਕਮਾਲ ਹੈ–ਤੁਹਾਡੀ ਕਲਮ ਦੀ ਤਾਕਤ ਦਾ ਮੇਰੇ 'ਤੇ ਪਹਿਲੇ ਹੀ ਪ੍ਰਭਾਵ ਹੈ, ਪਰ ਇਸ ਲੇਖ ਨੇ ਤਾਂ ਮੈਨੂੰ ਹੋਰ ਤੁਹਾਡਾ ਪ੍ਰੇਮੀ ਬਣਾ ਦਿੱਤਾ ਹੈ। ਸੜਕਾਂ ਤੇ ਟਰੈਫਿਕ ਬਾਰੇ ਅਸੀਂ ਭੁੱਲੀ ਬੈਠੇ ਹਾਂ... ਦਿੱਲੀ ਵਿਚ ਤਾਂ ਹੁਣ ਇਲੈਕਸ਼ਨਾਂ ਵਿਚ ਮੁੱਦਾ ਹੀ ਟਰੈਫਿਕ ਹੋਣ ਵਾਲਾ ਹੈ–ਟਰੈਫਿਕ ਸੈਂਸ ਤਾਂ ਮੁਫ਼ਤ ਮਿਲਦੀ ਹੈ, ਪਰ ਅਸੀਂ ਲੈਣ ਨੂੰ ਤਿਆਰ ਨਹੀਂ। ਬਾਹਰ ਦੇਸ਼ਾਂ ਵਿਚ ਜਾ ਕੇ ਅਸੀਂ ਕਿਵੇਂ ਸੁਧਰ ਜਾਂਦੇ ਹਾਂ, ਪਰ ਇਥੇ ਆ ਕੇ ਹਾਰਨ ਵਜਾਣਾ ਤੇ ਲਾਲ ਬੱਤੀ ਨੂੰ ਹਰੀ ਸਮਝਣਾ ਸਾਡਾ ਸ਼ੁਗਲ ਹੈ; ਇਸ ਲਈ ਸਾਰੇ ਪੱਤਰਕਾਰ ਹੀ ਕੋਈ ਮੁਹਿੰਮ ਚਲਾਉਣ। ਤੁਹਾਨੂੰ ਸ. ਹੰਸਪਾਲ ਦੇ ਮੈਂਬਰ ਮਨਿਉਰਟੀ ਕਮਿਸ਼ਨ ਬਣਨ ਦੀ ਵਧਾਈ ਹੋਵੇ–ਚੰਗੇ ਰਹਿਣਗੇ, ਕੰਮ ਕਰਨ ਦੀ ਥਾਂ ਹੈ–ਸਤਿਗੁਰਾਂ ਦੀ ਬਖਸ਼ਿਸ਼ ਹੈ।

ਤੁਸੀਂ ਮੇਰੇ ਬਾਰੇ ਮਿੱਠੇ ਸ਼ਬਦ ਲਿਖੇ ਹਨ–ਧੰਨਵਾਦ! ਤੁਹਾਡੀ ਨਿਗ੍ਹਾ ਹਰ ਵਾਰ ਮੇਰੇ ਤੇ ਰਹਿੰਦੀ ਹੈ, ਮੈਂ ਰਿਣੀ ਹਾਂ– ਜੋ ਸੁੱਝਦਾ ਹੈ ਲਿਖ ਦਿੰਦਾ ਹਾਂ–ਕਬੱਡੀ ਬਾਰੇ ਮੇਰੇ ਵਿਚਾਰ ਸਾਰੇ ਸੰਸਾਰ ਵਿਚ ਗਏ ਹਨ–ਹਰ ਥਾਂ ਸ੍ਰੀ ਭੈਣੀ ਸਾਹਿਬ ਦੀ ਕਬੱਡੀ ਟੀਮ ਦੀ ਮਿਸਾਲ ਦਿੰਦਾ ਹਾਂ।

ਵਰਿਆਮ ਦੀ ਗੈਟਅੱਪ ਬੜੀ ਪ੍ਰਭਾਵਸ਼ਾਲੀ ਹੈ–ਤੁਹਾਡੀ ਮਿਹਨਤ ਇਸਨੂੰ ਇਤਨੇ ਉੱਚੇ ਦਰਜੇ ਦਾ ਮੈਗਜ਼ੀਨ ਬਣਾ ਰੱਖਦੀ ਹੈ।

*–ਤਰਲੋਚਨ ਸਿੰਘ*
*ਮੈਂਬਰ ਪਾਰਲੀਮੈਂਟ*
*(ਸਾਬਕਾ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ)*

ਮਾਸਿਕ 'ਵਰਿਆਮ' ਦਾ ਨਵੰਬਰ ੨੦੦੮ ਅੰਕ ਸਤਿਗੁਰੂ ਜਗਜੀਤ ਸਿੰਘ ਅੰਕ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ੯੧ਵੇਂ ਜਨਮ ਦਿਨ, ਉਨ੍ਹਾਂ ਦੀ ਤਾਜਪੋਸ਼ੀ ਦੇ ੫੦ਵੇਂ ਸਾਲ ਅਤੇ 'ਵਰਿਆਮ' ਦੇ ੩੪ਵੇਂ ਵਰ੍ਹੇ ਦੇ ਸ਼ੁਭ ਅਵਸਰ ਨੂੰ ਸਮਰਪਿਤ ਇਹ ਅੰਕ ਇਕ ਸੰਭਾਲਣਯੋਗ ਦਸਤਾਵੇਜ਼ ਹੈ। ਅੰਕ ਦੀ ਤਰਤੀਬ, ਤਸਵੀਰਾਂ ਅਤੇ ਲੇਖਾਂ ਦੀ ਪੇਸ਼ਕਾਰੀ ਸ. ਜਗਦੀਸ਼ ਸਿੰਘ 'ਵਰਿਆਮ' ਦੀ ਸੂਝਵਾਨ ਸੰਪਾਦਕੀ ਦ੍ਰਿਸ਼ਟੀ ਦਾ ਲਖਾਇਕ ਹੈ। ਇਸ ਅੰਕ ਦੀ ਸੰਪਾਦਕੀ ਵਿਚ ਉਹ ਲਿਖਦੇ ਹਨ :

'ਇਹ ਸਮਰਪਣ ਹੈ, ਅਕੀਦਤ ਦੀ ਪੇਸ਼ਕਾਰੀ ਹੈ- ਮੁੱਲਾਂਕਣ ਨਹੀਂ। ਮੁੱਲਾਂਕਣ ਹੋ ਵੀ ਨਹੀਂ ਸਕਦਾ। ਉਹ ਗਿਣਤੀ-ਮਿਣਤੀ ਤੋਂ ਬਾਹਰ ਹਨ... ਸਾਡੇ ਕੋਲ ਭਾਵਨਾ ਜ਼ਰੂਰ ਹੈ ਸੱਚੀ ਤੇ ਸੁੱਚੀ ਵੀ, ਸਾਡੇ ਨਾਲ ਜ਼ਾਤੀ ਤੌਰ 'ਤੇ ਜੋ ਉਪਕਾਰ ਸਤਿਗੁਰੂ ਜੀ ਨੇ ਕੀਤੇ ਹਨ, ਜੋ ਬਖ਼ਸ਼ਿਸ਼ਾਂ ਰੂਹਾਨੀ ਤੌਰ 'ਤੇ, ਦੁਨਿਆਵੀ ਤੌਰ 'ਤੇ ਕੀਤੀਆਂ ਹਨ, ਉਨ੍ਹਾਂ ਦਾ ਦੇਣਾ ਕਈ ਜਨਮਾਂ 'ਚ ਨਹੀਂ ਦਿੱਤਾ ਜਾ ਸਕਦਾ। ਸਾਡੇ ਵੱਲੋਂ ਤਾਂ ਭਾਵਨਾ ਦੀ ਹੀ ਭੇਟ ਹੈ।

ਨਾਮਵਰ ਲੇਖਕਾਂ ਸੰਤੋਖ ਸਿੰਘ ਧੀਰ, ਡਾ. ਸੁਰਜੀਤ ਪਾਤਰ, ਡਾ. ਲਖਵਿੰਦਰ ਜੌਹਲ, ਕ੍ਰਿਪਾਲ ਸਿੰਘ ਕਸੇਲ, ਵਰਿਆਮ ਸਿੰਘ ਸੰਧੂ, ਸਵਰਨ ਸਿੰਘ ਵਿਰਕ ਨੇ ਆਪਣੇ ਲੇਖਾਂ ਵਿਚ ਬਹੁਤ ਹੀ ਸਾਰਥਿਕ ਟਿੱਪਣੀਆਂ ਕੀਤੀਆਂ ਹਨ। ਵਰਿਆਮ ਸਿੰਘ ਸੰਧੂ ਦੀ ਇਹ ਟਿੱਪਣੀ ਬਹੁਤ ਹੀ ਮਹੱਤਵਪੂਰਨ ਹੈ :

'ਸਵੈ-ਮਾਣ ਵਿਚ ਉੱਠੀਆਂ ਉੱਚੀਆਂ ਧੌਣਾਂ ਸਥਾਪਿਤ ਤਾਕਤਾਂ ਲਈ ਹਮੇਸ਼ਾ ਖ਼ਤਰਨਾਕ ਵੰਗਾਰ ਹੁੰਦੀਆਂ ਹਨ। ਇਹੋ ਹੀ ਕਾਰਨ ਹੈ ਕਿ ਸਮੇਂ ਦੀ ਹਕੂਮਤ ਨੂੰ ਨਾਮਧਾਰੀ ਸਤਿਗੁਰੂ ਨੂੰ ਰੰਗੂਨ ਵਿਚ ਨਜ਼ਰਬੰਦ ਕਰਨਾ ਪਿਆ ਤੇ ਉਨ੍ਹਾਂ ਦੇ ਤੇਜਸਵੀ ਸਿੱਖ-ਸੇਵਕਾਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਧੌਣਾਂ ਉੱਚੀਆਂ ਕਰਨ ਦੀ ਸਜ਼ਾ ਵਜੋਂ ਉਡਾਇਆ ਗਿਆ।

ਉਸਤਾਦ ਅਮਜਦ ਅਲੀ ਖਾਂ, ਜਸਵਿੰਦਰ ਜੀਤ ਬਾਜਵਾ, ਗੁਰਚਰਨ ਸਿੰਘ ਨਾਮਧਾਰੀ, ਤਰਲੋਚਨ ਸਿੰਘ, ਡਾ. ਤਾਰਨ ਸਿੰਘ, ਡਾ. ਹਰਮੰਦਰਜੀਤ ਕੌਰ ਅਤੇ ਡਾ. ਤਾਰਾ ਸਿੰਘ ਸੰਧੂ ਨੇ ਆਪਣੇ ਲੇਖਾਂ ਰਾਹੀਂ ਸਤਿਗੁਰੂ ਜਗਜੀਤ ਸਿੰਘ ਨੂੰ ਅਕੀਦਤ ਭੇਟ ਕੀਤੀ ਹੈ।

ਲਖਵਿੰਦਰ ਸਿੰਘ ਬਾਜਵਾ ਅਤੇ ਪ੍ਰੀਤਮ ਸਿੰਘ ਕਵੀ ਦੀਆਂ ਕਵਿਤਾਵਾਂ ਸਲਾਹੁਣਯੋਗ ਹਨ। ਪੂਰੇ ਅੰਕ ਨੂੰ ਯਾਦਗਾਰੀ ਤਸਵੀਰਾਂ ਨਾਲ ਵਧੀਆ ਆਰਟ ਪੇਪਰ 'ਤੇ ਸ਼ਿੰਗਾਰਿਆ ਗਿਆ ਹੈ। ਇਸ ਯਾਦਗਾਰੀ ਅਤੇ ਮਹੱਤਵਪੂਰਨ ਅੰਕ ਦੀ ਪ੍ਰਕਾਸ਼ਨਾ ਲਈ ਅਸੀਂ ਸ. ਜਗਦੀਸ਼ ਸਿੰਘ ਵਰਿਆਮ ਨੂੰ ਵਧਾਈ ਦਿੰਦੇ ਹਾਂ ਅਤੇ ਯਾਚਨਾ ਕਰਦੇ ਹਾਂ ਕਿ ਇਹ ਸਫ਼ਰ ਜਾਰੀ ਰਹੇ।

*–ਸੁਰਿੰਦਰ ਰਾਮਪੁਰੀ*
(ਮਾਸਕ ਤਸਵੀਰ ਦੇ ਜਨਵਰੀ ੨੦੦੯ ਅੰਕ ਵਿਚੋਂ)

ਆਪ ਜੀ ਦੁਆਰਾ ਪ੍ਰਕਾਸ਼ਿਤ ਹੋ ਰਿਹਾ ਪਰਚਾ 'ਵਰਿਆਮ' ਮੈਨੂੰ ਮਿਲ ਰਿਹਾ ਹੈ, ਮੈਂ ਇਸ ਪ੍ਰਤੀ ਧੰਨਵਾਦੀ

ਹਾਂ। ਮੈਂ ਇਸ ਸਬੰਧੀ ਵੀ ਵਧਾਈ ਦਿੰਦਾ ਹਾਂ ਕਿ ਔਖੀਆਂ ਪ੍ਰਸਥਿਤੀਆਂ ਦੇ ਬਾਵਜੂਦ ਤੁਸੀਂ ਪੰਜਾਬੀ ਜ਼ੁਬਾਨ ਦੀ 'ਵਰਿਆਮ' ਰਾਹੀਂ ਸੇਵਾ ਕਰ ਰਹੇ ਹੋ।

*—ਗੁਰਦਿਆਲ ਰੌਸ਼ਨ*

ਪਿਛਲੇ ਕਈ ਮਹੀਨਿਆਂ ਤੋਂ ਵਰਿਆਮ ਕਾਫੀ ਦੇਰੀ ਬਾਅਦ ਮਿਲਦਾ ਰਿਹਾ ਐਡਰੈਸ ਬਦਲ ਜਾਣ ਕਰਕੇ ਇਹ ਸਜ਼ਾ ਮੈਨੂੰ ਮਿਲਣੀ ਹੀ ਚਾਹੀਦੀ ਸੀ। ਖੈਰ ਐਤਕੀਂ ਦਾ ਫਰਵਰੀ ੨੦੦੯ ਸਮੇਂ ਸਿਰ ਮਿਲਿਆ। ਧੰਨਵਾਦੀ ਹਾਂ। ਸਤਿਗੁਰੂ ਜਗਜੀਤ ਸਿੰਘ ਅੰਕ ਬਹੁਤ ਸੁੰਦਰ ਜਿਲਦ ਵਾਲਾ ਆਕਰਸ਼ਿਤ ਅਤੇ ਪ੍ਰਭਾਵਸ਼ਾਲੀ ਸੀ-ਹਰ ਪੱਖੋਂ ਸ਼ਲਾਘਾਯੋਗ ਸੀ, ਕਿਸੇ ਕੋਨੇ 'ਚ ਮੇਰੀ ਤਸਵੀਰ ਵੀ ਸੀ ਆਪ ਜੀ ਦਾ ਧੰਨਵਾਦੀ ਹਾਂ।

(ਫਰਵਰੀ ਅੰਕ) ਇਸੇ ਅੰਕ 'ਚੋਂ ਹੀ ਮੈਨੂੰ ਖਬਰ ਮਿਲੀ ਕਿ ਭੈਣ ਜਸਪਾਲ ਕੌਰ ਸੁਪਤਨੀ ਸੰਤ ਤਾਰਾ ਸਿੰਘ ਅਨਜਾਣ- ਸਵਰਗਵਾਸ ਹੋ ਗਏ ਹਨ। ਫੋਨ ਤੇ ਅਨਜਾਣ ਜੀ ਨਾਲ ਦਰਦ ਸਾਂਝਾ ਕੀਤਾ—ਬਹੁਤ ਸੁਘੜ ਸੁਭਾਅ ਦੇ ਸਨ ਹਰ ਆਏ ਗਏ ਨਾਲ ਪਿਆਰ ਪੂਰਬਕ ਮਿਲਦੇ ਤੇ ਸਤਿਕਾਰ ਕਰਦੇ ਸਨ। ਮੈਂ ਦਿਲੀ ਫੇਰੀ ਤੇ ਅਨਜਾਣ ਜੀ ਤੋਂ ਜ਼ਰੂਰ ਮਿਲਣ ਦਾ ਸਮਾਂ ਲੈ ਲੈਂਦਾ ਹਾਂ। ਸਤਿਗੁਰੂ ਜੀ ਅਨਜਾਣ ਜੀ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ਵਿਛੜੀ ਰੂਹ ਨੂੰ ਚਰਨਾਂ ਨਿਵਾਸ ਦੇਣ।

ਸਵਰਨ ਸਿੰਘ ਵਿਰਕ ਹੋਰਾਂ ਦਾ ਲੇਖ "ਖੰਡਾਂ ਬ੍ਰਹਿਮੰਡਾਂ ਦਾ ਮਾਲਕ ਸਤਿਗੁਰੂ ਰਾਮ ਸਿੰਘ" ਉਚ ਪੱਧਰ ਦਾ ਹੈ।

ਗਿਆਨੀ ਗਿਆਨ ਸਿੰਘ ਜੀ ਦੀ ਇਤਿਹਾਸਕ ਲਿਖਤ "ਸਿੰਘ ਕੂਕਿਓਂ ਕੀ ਕਥਾ" ਪ੍ਰਕਾਸ਼ਤ ਕਰਕੇ ਬਹੁਤ ਸਾਰੀਆਂ ਸ਼ੰਕਾਵਾਂ ਨੂੰ ਦੂਰ ਕੀਤਾ ਹੈ। ਸ. ਤਰਲੋਚਨ ਸਿੰਘ ਐਮ. ਪੀ. ਵਲੋਂ ਲਿਖਿਆ ਲੇਖ, "ਸ਼ਰੋਮਣੀ ਕਮੇਟੀ ਤੇ ਸਿੱਖ ਧਰਮ" ਸਿਰਲੇਖ ਪੜ੍ਹ ਕੇ ਤਾਂ ਕੁਝ ਹੈਰਾਨ ਸਾਂ—ਸਭ ਤੋਂ ਪਹਿਲਾਂ ਇਹੀ ਲੇਖ ਪੜ੍ਹਿਆ। ਵਾਕਿਆ ਹੀ ਸ਼ਰੋਮਣੀ ਕਮੇਟੀ ਦੀਆਂ ਚੋਣਾਂ ਸਿੱਖ ਧਰਮ 'ਚ ਫਿਰਕੂਪੁਣਾ ਪੈਦਾ ਕਰਦੀਆਂ ਹਨ- ਜਿਸ ਕਰਕੇ ਸਿੱਖਾਂ ਦੀ ਗਿਣਤੀ ਘੱਟ ਰਹੀ ਹੈ—ਲੇਖ ਆਮ ਸਿੱਖਾਂ ਤਕ ਸਚਾਈ ਪ੍ਰਗਟ ਕਰਦਾ ਹੈ, ਕਈਆਂ ਨੂੰ ਤਾਂ ਟੁੰਬਦਾ ਹੋਵੇਗਾ। ਸਿੱਖ ਧਰਮ ਵੱਡਾ ਹੈ ਜਾਂ ਸ਼੍ਰੋਮਣੀ ਕਮੇਟੀ? ਸਵਾਲ ਇਹ ਵਾਕਿਆ ਹੀ ਵਿਚਾਰਨਯੋਗ ਹੈ।

ਮਾਰਚ ੨੦੦੯ ਦੇ ਵਰਿਆਮ ਵਿਚ ਡਾ. ਨਰੇਸ਼ ਸਾਹਿਬ ਨੇ ਆਪਣੀ ਕਲਮ ਦੀ ਅੱਧੀ ਸਦੀ ਦਾ ਸਫ਼ਰ ਬੜੇ ਰੌਚਿਕ ਅਤੇ ਖ਼ੂਬਸੂਰਤ ਢੰਗ ਨਾਲ ਬਿਆਨ ਕੀਤਾ ਹੈ ਜੋ ਸਲਾਹੁਣਯੋਗ ਹੈ। ਪਹਿਲਾਂ ਵਾਂਗ ਹੀ ਚਰਨ ਸੀਚੇਵਾਲਵੀ ਦੇ ਚੋਣਵੇਂ ਸ਼ਿਅਰ ਭਾਵਪੂਰਤ ਹਨ। ਡਾ. ਹਰਸ਼ਿੰਦਰ ਕੌਰ ਦੀ ਪੁਸਤਕ ਨੂੰ ਡਾ. ਐਮ. ਐਸ. ਰੰਧਾਵਾ ਐਵਾਰਡ ਮਿਲਣ ਤੇ ਵਧਾਈ ਭੇਜਦਾ ਹਾਂ। ਭਾਰਤੀ ਹਾਕੀ ਦੇ ਚੰਗੇਰੇ ਭਵਿੱਖ ਦੀ ਆਸ ਕਰਦਿਆਂ ਸ. ਕੁਲਦੀਪ ਸਿੰਘ ਪੱਟੀ ਨੇ ਜੋ ਚਰਚਾ ਕੀਤੀ ਹੈ, ਜਾਣਕਾਰੀ ਭਰਪੂਰ ਹੈ। ਹਰ ਹਾਕੀ ਪ੍ਰੇਮੀ ਦੀ ਦਿਲੀ ਤਮੰਨਾ ਹੈ ਕਿ ਭਾਰਤ ਦੀ ਹਰਮਨ ਪਿਆਰੀ ਖੇਡ ਆਪਣੇ ਪਹਿਲੇ ਜਲੌਅ ਤੱਕ ਪਹੁੰਚੇ ਅਤੇ ਦੇਸ਼ ਕੌਮ ਦਾ ਨਾਂ ਉੱਚਾ ਕਰੇ ਜਿਸ ਦੇਸ਼ ਨੇ ਹਾਕੀ ਦਾ ਜਾਦੂਗਰ ਧਿਆਨ ਚੰਦ ਅਤੇ ਬਲਬੀਰ ਸਿੰਘ ਵਰਗੇ ਮਹਾਨ ਖਿਡਾਰੀ ਪੈਦਾ ਕੀਤੇ ਹਨ, ਹਾਕੀ ਵਿਚ ਪਿੱਛੇ ਰਹਿਣਾ ਸਹਾਰਿਆ ਨਹੀਂ ਜਾਂਦਾ।

*—ਨਵਰਾਹੀ ਘੁਗਿਆਣਵੀ*
*ਪੰਜਾਬੀ ਸਾਹਿਤ ਸਭਾ,*
*ਫ਼ਰੀਦਕੋਟ।*

ਇਸ ਅੰਕ ਵਿਚ ਦੁਖਦਾਇਕ ਖਬਰ ਬੀਬੀ ਜਸਪਾਲ ਕੌਰ ਜੀਆਂ ਦੀ ਮੌਤ ਦੀ ਹੈ ਜੋ ਅਨਜਾਣ ਜੀਆਂ ਦੇ ਅੱਤ ਸਾਹਿਤਕ ਰੁਝੇਵੇਂ ਵਿਚ ਵਿਦਾਇਗੀ ਦੇ ਕੇ ਇਕ ਅਪੂਰਕ ਸਹਾਇਕ ਘਾਟ ਪੈਦਾ ਕਰ ਗਏ ਹਨ। ਉਸਦੇ ਉਲੀਕੇ ਪ੍ਰੋਗਰਾਮਾਂ ਵਿਚ ਦਖਲਅੰਦਾਜ਼ੀ ਕਰਨ ਵਾਲੇ ਆਪਾਂ ਕੌਣ ਹੁੰਦੇ ਹਾਂ ਭਲਾ!! ਜੋ ਉਸ ਭਾਵੇਂ। ਦੂਰ ਬੈਠਿਆਂ ਅਨਜਾਣ ਜੀਆਂ ਤੇ ਉਸ ਦੇ ਸਬੰਧੀਆਂ ਦੇ ਦੁੱਖ ਦੇ ਭਾਈਵਾਲ ਅਸੀਂ ਕੁਝ ਸ਼ਬਦਾਂ ਬਿਨਾਂ ਕੀ ਬਣ ਸਕਦੇ ਹਾਂ।

ਗਿਆਨੀ ਗਿਆਨ ਸਿੰਘ ਦੀਆਂ ਦੀਆਂ ਕਬਿਤਾਂ ਨੂੰ ਵਰਿਆਮ ਵਿਚ ਪੇਸ਼ ਕਰ ਕੇ ਚੰਗਾ ਖੋਜ ਪੂਰਵਕ ਉਪਕਾਰ ਕੀਤਾ ਹੈ। ਆਮ ਆਦਮੀ ਲਈ ਅੱਜ ਕਲ੍ਹ ਇਨ੍ਹਾਂ ਤੱਕ ਪੁਜਣਾ ਕੋਈ ਸੌਖਾ ਕੰਮ ਨਹੀਂ।

ਸਭ ਤੋਂ ਵੱਧ ਤਵੱਜੋ ਖਿਚਣ ਵਾਲਾ "ਸ਼ਰੋਮਣੀ ਕਮੇਟੀ ਜਾਂ ਸਿੱਖ ਧਰਮ" ਲੇਖ ਹੈ, ਸ. ਤਰਲੋਚਨ ਸਿੰਘ ਜੀਆਂ ਦਾ, ਕਿਉਂਕਿ ਸਾਡੇ ਨਾਲ ਇਥੇ ਅਜਿਹੀਆਂ ਘਟਨਾਵਾਂ ਆਮ ਵਾਪਰਦੀਆਂ ਹਨ। ਮੇਰਾ ਮਨ ਕਰਦਾ ਹੈ "ਅਸਟ੍ਰੇਲੀਅਨ ਸਿੱਖ ਐਸੋਸੀਏਸ਼ਨ ਤੇ ਸਿੱਖੀ" ਕਤਾਬਚੀ ਇਨ੍ਹਾਂ ਤੱਕ ਪੁਜਾਈ ਜਾਵੇ। ਸਾਡੀਆਂ ਮੁਸ਼ਕਲਾਂ ਤੋਂ ਜਾਣੂ ਹੋਣ ਨਾਲ ਇਨ੍ਹਾਂ ਦਾ ਗਿਆਨ ਪਸਾਰਾ ਵਧੇਗਾ।

ਸਾਡੇ ਮੌਸਮ ਕੁਲ੍ਹ ੩੫ ਡਿਗਰੀ ਸੀ ਤੇ ਅੱਜ ੧੯ ਡਿਗਰੀ ਹੈ। ਅਜਿਹੀ ਹਲਚਲ ਵਿਚ ਭੀ ਮੇਰੀ ਇਸ ਬੈਠਕ ਤੋਂ ਬਾਹਰ ਘਣੇ ਰੁਖਾਂ ਵਿਚ ਪੰਛੀ ਆਪਣੇ ਰਾਗ ਵਿਚ ਮਸਤ ਨੇ ਖਬਰੇ ਮੇਰੇ ਪਿਆਰੇ ਨੇ ਮੇਰੇ ਲਈ ਮਨੋਰੰਜਨ ਬਣਾ ਰੱਖਿਆ ਹੈ।

ਬਲਦੇਵ ਨੂੰ ਯਾਦ ਬਾਕੀ ਅਗਲੇ ਮਹੀਨੇ।

*—ਦਲਬੀਰ ਸਿੰਘ ਤਰਸ*
*ਸਿਡਨੀ ਅਸਟਰੇਲੀਆ*

ਰ : ਸਤਿਗੁਰੂ ਜਗਜੀਤ ਜੀ, ਸੰਤ ਅਮਰਜੀਤ ਸਿੰਘ-ਆਗਿਆ ਸਿੰਘ ਪੁਰੇਵਾਲ ਪਰਿਵਾਰ ਦੇ ਗ੍ਰਿਹਿ ਵਿਖੇ ਪਰਿਵਾਰ ਨੂੰ ਅਸ਼ੀਰਵਾਦ ਦਿੰਦੇ ਹੋਏ। ਸੰਤ ਜਗਤਾਰ ਸਿੰਘ ਸੂਬਾ ਬਲਵਿੰਦਰ ਸਿੰਘ ਝੱਲ ਅਤੇ ਸੰਤ ਰਛਪਾਲ ਸਿੰਘ ਵ਼ੀ ਹਾਜ਼ਰ ਹਨ।

ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਨਾਦ ਨਵਰੰਗ ਸੰਗੀਤ ਸਭਾ ਵੱਲੋਂ ਆਯੋਜਿਤ ਪ੍ਰੋਗਰਾਮ ਵਿਚ ਪੰ. ਰਵੀ ਸ਼ੰਕਰ ਉਪਾਧਿਆਏ ਅਤੇ ਸ. ਸੁਖਵਿੰਦਰ ਸਿੰਘ ਪਿੰਕੀ ਦੀ ਪਖਾਵਜ ਅਤੇ ਤਬਲੇ ਤੇ ਯੁਗਲਬੰਦੀ। ਵਿਚਕਾਰ ਸੰਤ ਸੁਖਦੇਵ ਸਿੰਘ ਹਾਰਮੋਨੀਅਮ ਤੇ ਨਗਮਾ ਦੇ ਰਹੇ ਹਨ।

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75
**April 2009**



ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ। ਅੰਤਲੇ ਦਿਨ ੧੫ ਮਾਰਚ ੨੦੦੯ ਨੂੰ ਸਾਮੂਹਿਕ ਅਨੰਦਕਰਾਜਾਂ ਦਾ ਦ੍ਰਿਸ਼

ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ : ਗੁਰੂ ਕੇ ਅਤੁੱਟ ਲੰਗਰ ਦਾ ਦ੍ਰਿਸ਼

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289